# ਵਰਿਆਮ

ਜਨਵਰੀ, ੧੯੯੮

ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ



ਸਤਿਗੁਰੂ ਰਾਮ ਸਿੰਘ ਜੀ
ਪ੍ਰਕਾਸ਼ ਦਿਵਸ ਬਸੰਤ ਪੰਚਮੀ

ਵਰਿਆਮ
ਜਨਵਰੀ—੧੯੮੮ ਜਿਲਦ ੧੩ ਅੰਕ : ੩
ਸੰਪਾਦਕ : ਜਗਦੀਸ਼ ਸਿੰਘ

# ਬਸੰਤ ਦਾ ਕੰਤ

ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਨਾਮਧਾਰੀ ਸੰਗਤਾਂ ਬਸੰਤ ਪੰਚਮੀ ਵਾਲੇ ਦਿਨ ਹਰ ਸਾਲ ਮਨਾਂਦੀਆਂ ਹਨ। ਬਸੰਤ ਅਤੇ ਸਤਿਗੁਰੂ ਜੀ ਦਾ ਜਨਮ ਦਿਨ ਪ੍ਰਯਾਯਵਾਚੀ ਹੋ ਚੁਕੇ ਹਨ। ਅਕਸਰ ਵੱਖ ਵੱਖ ਥਾਵਾਂ ਤੇ ਇਹ ਪੁਰਬ ਬਸੰਤ ਪੰਚਮੀ ਤੋਂ ਅਗੇ ਪਿਛੇ ਵੀ ਕਈ ਕਈ ਦਿਨ ਮਨਾਇਆ ਜਾਂਦਾ ਰਹਿੰਦਾ ਹੈ ਅਤੇ ਹਰ ਦਿਨ ਨੂੰ ਬਸੰਤ ਹੀ ਕਿਹਾ ਜਾਂਦਾ ਹੈ। ਜਿਵੇਂ ਅਜ ਬਸੰਤ ਇਥੇ ਕੱਲਾ ਕਿਸੇ ਹੋਰ ਥਾਂ।

ਬਸੰਤ ਰੁਤ ਭਾਰਤੀ ਸੋਚ ਦੀਆਂ ਛੇ ਰੁਤਾਂ ਵਿਚੋਂ ਇਕ ਹੈ ਜਿਹੜੀ ਕਿ ਪਤਝੜ ਦੇ ਬਾਦ ਆਉਂਦੀ ਹੈ। ਇਸ ਨੂੰ ਖੁਸ਼ੀਆਂ ਖੇੜਿਆਂ ਅਤੇ ਪ੍ਰਸੰਨਤਾ ਵਾਲੀ ਰੁੱਤ ਕਿਹਾ ਜਾਂਦਾ ਹੈ। ਕਵੀਆਂ ਨੇ ਇਸ ਰੁਤ ਦੇ ਬਿਆਨ ਵਿਚ ਆਪਣੀ ਕਲਾ ਕੌਸ਼ਲਤਾ ਦੀਆਂ ਸਿਖਰਾਂ ਲਾ ਦਿਤੀਆਂ ਹਨ। ਸੰਗੀਤਕਾਰਾਂ ਨੇ ਇਸ ਸਮੇਂ ਵਾਸਤੇ ਜੋ ਸੁਰਾਂ ਬੰਨ੍ਹੀਆਂ ਹਨ ਓਹਨਾਂ ਚੋਂ ਵੀ ਖੇੜਾ ਹੀ ਪਰਗਟਦਾ ਹੈ। ਹਰਿਆਲੀ ਅਤੇ ਫੁਲਾਂ ਦੇ ਖਿੜਨ ਦਾ ਮੌਸਮ ਹੈ। ਮੰਗਲਾਚਾਰ ਅਤੇ ਰੰਗਾਂ ਨੂੰ ਮਾਨਣ ਦਾ ਸਮਾਂ ਹੈ। ਕਬੀਰ ਜੀ ਨੇ ਤਾਂ ਲਿਖਿਆ ਹੈ ਕਿ ਧਰਤੀ ਅਤੇ ਆਕਾਸ਼ ਵੀ ਖੁਸ਼ ਹਨ ਸਭ ਦੇਵਤੇ ਪ੍ਰਸੰਨ ਹੁੰਦੇ ਹਨ। ਇਸ ਰੁਤ ਵਿਚ ਸਭ ਜੀਅ ਜੰਤ, ਬਨਸਪਤੀ ਖੇੜੇ ਵਿਚ ਹੁੰਦੀ ਹੈ।

ਇਵੇਂ ਹੀ ਕੌਮਾਂ ਅਤੇ ਦੇਸ਼ਾਂ ਦੇ ਇਤਿਹਾਸ ਦੇ ਸਮਿਆਂ ਵਿਚ ਵੀ ਵਖ ਵਖ ਰੁਤਾਂ ਆਉਂਦੀਆਂ ਪ੍ਰਤੀਤ ਹੁੰਦੀਆਂ ਹਨ। ਭਾਰਤ ਦੇ ਇਤਿਹਾਸ ਵਿਚ ਬੀਤੀਆਂ ਕਈ ਸਦੀਆਂ ਇਕ ਮਹਾਂ ਪਤਝੜੀ ਮੌਸਮ ਵਾਂਗ ਹੀ ਹਨ। ਸੀਤ ਕਾਲੀ ਲੰਮੀ ਰਾਤ ਵਾਂਗ ਗੁਲਾਮੀ ਦਾ ਇਕ ਲੰਮਾ ਦੌਰ। ਰੁੰਡ ਮੁੰਡ ਬਿਰਖਾਂ ਵਾਂਗ ਸਹਿਮੇ ਹੋਏ ਮਨੁਖ। ਡਰ ਭਓ ਨਿਰਾਸਤਾ ਅਤੇ ਕਾਇਰਤਾ ਦੇ ਭਰੇ ਭਾਰਤੀ ਲੋਕਾਂ ਦੇ ਮਨ। ਜ਼ਿਲਤ ਭਰੀ ਜ਼ਿੰਦਗੀ ਇਕ ਦਸਤੂਰ ਹੀ ਸੀ।

ਭਾਰਤੀ ਇਤਿਹਾਸ ਦੀ ਹੋਣੀ ਨੂੰ ਬਦਲਣ ਵਾਲੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਗੁਰੂ ਸਾਹਿਬਾਨਾਂ ਇਤਿਹਾਸ ਦੇ ਪੰਨਿਆਂ ਤੇ ਨਵੇਂ ਅਧਿਆਇ ਲਿਖੇ। ਗੁਲਾਮੀ ਦੇ ਬਦਲ ਛਟ ਗਏ। ਮੁੜ ਬਸੰਤ ਆਈ। ਪਰ ਇਸ ਨੂੰ ਖਿਜ਼ਾਂ ਵਿਚ ਬਦਲਣ ਵਿਚ ਦੇਰ ਨਾ ਲੱਗੀ। ਅਤੇ ਇਉਂ ਪਰਤੀਤ ਹੋਣ ਲਗਾ ਕਿ ਗੁਲਾਮੀ ਦੀ ਜਿਸ ਕਾਲੀ ਬੋਲੀ ਤੇ ਸੀਤ ਲੰਮੀ ਰਾਤ ਨੂੰ ਖਤਮ ਕਰਨ ਦਾ




ਉਪਰਾਲਾ ਕੀਤਾ ਸੀ ਉਹ ਦੁਬਾਰਾ ਹੋਰ ਵੀ ਗੂੜੇ ਜ਼ੋਰਦਾਰ ਰੂਪ ਵਿਚ ਪਸਰ ਗਈ ਸੀ।

ਪਹਿਲੀ ਰਾਤ ਮੁਗਲ-ਪਠਾਨ ਸਾਮਰਾਜਾਂ ਦੇ ਰੂਪ ਵਿਚ ਸੀ ਜਿਨ੍ਹਾਂ ਦਾ ਤਸਲਤ ਭਾਰਤ ਉਤੇ ਵਧਦਾ ਘਟਦਾ ਰਹਿੰਦਾ ਸੀ। ਹਰ ਨਵੇਂ ਸਾਧਨ ਨਾਲ ਇਸ ਵਿਚ ਫਰਕ ਹੁੰਦਾ ਇਹਨਾ ਦੀ ਸ਼ਕਤੀ ਦਾ ਤੋਲ ਵੀ ਬਦਲਦਾ ਰਹਿੰਦਾ ਪਰ ਹੁਣ ਜਿਹੜਾ ਨਵਾਂ ਸਾਮਰਾਜ ਆਇਆ ਸੀ, ਅੰਗਰੇਜ਼ੀ ਹਕੂਮਤ ਦੇ ਰੂਪ ਵਿਚ ਉਸ ਦੀ ਸ਼ਕਤੀ ਅਜ਼ੀਮ ਸੀ। ਇਹ ਸਤ ਸਮੁੰਦਰੋਂ ਪਾਰੋਂ ਆਇਆ ਸੀ। ਦੁਨੀਆ ਦਾ ਵਧੇਰੇ ਭਾਗ ਇਹਨਾਂ ਦੀ ਜਕੜ ਵਿਚ ਸੀ। ਨਵੀਨ ਸਾਇੰਸ ਤਕਨਾਲੋਜੀ ਦੇ ਸਭ ਸਾਧਨਾਂ ਨਾਲ ਲੈਸ ਸੀ। ਗਿਆਨ ਵਿਗਿਆਨ ਦੀ ਸ਼ਕਤੀ ਨਾਲ ਇਹ ਭਾਰਤੀ ਲੋਕਾਂ ਦੇ ਤਨ, ਮਨ ਅਤੇ ਧਨ ਤੇ ਕਾਬਜ਼ ਹੋ ਗਿਆ ਸੀ।

ਇਸ ਸਮੇਂ ਜਿਹੜੀ ਇਲਾਹੀ ਸ਼ਕਤੀ ਪਰਗਟ ਹੋਈ ਉਹ ਪੰਜਾਬ ਦੇ ਅਤਿ ਛੋਟੇ ਜਿਹੇ ਪਿੰਡ ਰਾਈਆਂ ਵਿਚ ਇਕ

ਕਿਰਤੀ ਦੇ ਘਰ ਆਈ । ਰਾਮ ਸਿੰਘ ਬਾਲਕ ਦੇ ਰੂਪ ਵਿਚ ਬਾਬਾ ਜੱਸਾ ਸਿੰਘ ਦੇ ਘਰ । ਤਰਖਾਨ ਬਰਾਦਰੀ ਤੇ ਸ਼ਾਇਦ ਰੱਬ ਦੀ ਮਿਹਰ ਹੈ । ਕਦੇ ਈਸਾ ਇਹਨਾਂ ਦੇ ਘਰ ਆਇਆ ਅਤੇ ਕਦੇ ਰਾਮ ਸਿੰਘ । ਦਸਿਆ ਜਾਂਦਾ ਹੈ ਕਿ ਗੁਰਿੰਡ ਨਾਮਾ ਗਰੰਥ ਵਿਚ ਦਸਵੇਂ ਸਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਭਵਿਖ ਵਾਚੀ ਕਥਨ ਵਿਚ ਪਹਿਲਾਂ ਇਸ ਕੁਲ ਨੂੰ ਨਮਸਕਾਰ ਕੀਤੀ ਹੈ ਅਤੇ ਮੁੜ ਕੇ ਆਪਣੇ ਹੀ ਬਾਰਵੇਂ ਸਰੂਪ ਨੂੰ ਪ੍ਰਨਾਮ ਕੀਤੀ ਹੈ ।

"ਜਾਹੀ ਕੁਲ ਤੇ ਪ੍ਰਗਟ ਹੋਏ
ਤਾਹੀ ਕੁਲ ਕਓ ਨਾਮ
ਪੁੰਨ ਦੁਆਦਸ ਗੁਰਿੰਡ ਕੋ
ਮੇਰੀ ਹੈ ਪ੍ਰਨਾਮ"

ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਪਰਗਟ ਹੋਣ ਵਾਲੀ ਇਸ ਮਹਾਂ ਸ਼ਕਤੀ ਨੇ ਸੰਨ ੧੮੧੬ ਈਸਵੀ ਦੀ ਬਸੰਤ ਪੰਚਮੀ ਨੂੰ ਹੀ ਮਨੁੱਖੀ ਸਰੂਪ ਧਾਰਿਆ ।

ਅਕਾਲ ਪੁਰਖ ਦੀ ਅਰਾਧਣਾ ਸੱਚ ਤੇ ਸੁੱਚ ਦੇ ਮੰਤਰ ਨਾਲ ਲੋਕਾਂ ਨੂੰ ਖਿਜ਼ਾਂ ਦੀ ਕਾਲੀ ਰਾਤ ਚੋਂ ਬਾਹਰ ਲਿਆਂਦਾ। ਵੱਖ ਵੱਖ ਲੇਖਕਾਂ, ਚਿੰਤਕਾਂ, ਵਿਚਾਰਵਾਨਾਂ, ਸਿਆਣਿਆਂ, ਕਥਾਕਾਰਾਂ ਨੇ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਪਰਗਟ ਹੋਈ ਇਸ ਦੈਵੀ ਸ਼ਕਤੀ ਨੂੰ ਆਪਣੇ ਆਪਣੇ ਢੰਗ ਅਤੇ ਅਕੀਦੇ ਅਨੁਸਾਰ ਬਿਆਨ ਕਰਨ ਦਾ ਜਤਨ ਕੀਤਾ ਹੈ। ਕਈਆਂ ਨੇ ਅਪਾਰ ਸ਼ਰਧਾ ਅਤੇ ਸਤਿਕਾਰ ਨਾਲ ਅਤੇ ਕਈਆਂ ਨੇ ਹੋਰ ਤਰ੍ਹਾਂ। ਇਥੇ ਗੁਰੂ ਅਮਰਦਾਸ ਜੀ ਦਾ ਕਿਹਾ ਕਥਨ ਹੀ ਠੀਕ ਲਗਦਾ ਹੈ ।

"ਕਿਆ ਹਉ ਆਖਾ ਕਿਰਮ ਜੰਤੁ
ਤੇਰਾ ਕਿਨੈ ਨਾ ਪਾਇਆ ਆਦਿ ਅੰਤ"

ਸਤਿਗੁਰੂ ਰਾਮ ਸਿੰਘ ਨੇ ਲੋਕ ਮਨਾਂ ਚੋਂ ਡਰ ਦੀ ਕਾਲਖ ਧੋ ਕੇ ਸੱਚ ਸੁੱਚ ਦਾ ਚਾਨਣਾ ਕੀਤਾ । ਨਾ ਉਹਨਾਂ ਨੂੰ ਕਿਸੇ ਵਹਿਮ ਭਰਮ, ਧੋਖੇ ਫਰੇਬ ਨੇ ਪੋਹਿਆ ਅਤੇ ਨਾ ਹੀ ਉਹਨਾਂ ਨੂੰ ਤੋਪਾਂ ਦੇ ਗੋਲਿਆਂ ਨੇ ਡਰਾਇਆ । ਨਾ ਹੀ ਉਹਨਾਂ ਦੇ ਇਰਾਦਿਆਂ ਨੂੰ ਉਚੀਆਂ ਦੀਵਾਰਾਂ ਵਾਲੀਆਂ ਸੁੰਨਸਾਨ ਜੇਹਲਾਂ ਨੇ ਡੁਲਾਇਆਂ ਅਤੇ ਨਾ ਕਾਲੇ ਸਮੁੰਦਰ ਦੇ ਪਾਣੀਆਂ ਦੀ ਡੂੰਘਾਈ ਨੇ ।

ਕੋਈ ਸੂਰਜ ਨੂੰ ਇਹ ਮਾਨਤਾ ਦੇਵੇ ਭਾਵੇਂ ਨਾ ਕਿ ਉਸ ਦੀਆਂ ਕਿਰਨਾਂ ਨੇ ਹੀ ਖਿਜ਼ਾਂ ਨੂੰ ਮੌਸਮ ਬਹਾਰ ਵਿਚ ਬਦਲਿਆ ਹੈ । ਪੱਤਝੜ ਦੀ ਥਾਂ ਬਸੰਤ ਲਿਆਂਦੀ ਹੈ ਪਰ ਉਸ ਨੇ ਮੁੜ ਮੁੜ ਕੇ ਖਿਜ਼ਾਂ ਨੂੰ ਖਤਮ ਕਰਕੇ ਬਸੰਤ ਲਿਆਉਂਦੇ ਹੀ ਰਹਿਣਾ ਹੈ । ਬਸੰਤ ਨੂੰ ਵੇਖਦੇ ਮਾਣਦੇ ਲੋਕ ਖੁਸ਼ ਹੁੰਦੇ ਹਨ, ਮਉਲਦੇ ਹਨ, ਮੰਗਲਾਚਾਰ ਕਰਦੇ ਹਨ ਪਰ ਬਹੁਤ ਘਟ ਹੁੰਦੇ ਹਨ ਜੋ ਇਸ ਵਰਤਾਰੇ ਦੇ ਕਰਣਹਾਰ ਸੂਰਜ ਨੂੰ ਨਮਸਕਾਰ ਕਰਨ ।

ਸਤਿਗੁਰੂਰਾਮਸਿੰਘ ਦੀਆਂ ਕਿਰਨਾਂ ਨੇ ਭਾਰਤ ਦੇ ਇਤਿਹਾਸ ਦੀ ਪੱਤਝੜ ਨੂੰ ਖਤਮ ਕਰਕੇ ਬਸੰਤ ਲਿਆਂਦੀ । ਸਦੀਆਂ ਦੀ ਗੁਲਾਮੀ ਖਤਮ ਹੋਈ । ਰੂਹਾਂ ਪ੍ਰਫੁਲਤ ਹੋਈਆਂ । ਭਾਰਤੀ ਸੰਸਕ੍ਰਿਤੀ ਨੂੰ ਖੰਭ ਲਗੇ ਹਨ । ਅੱਜ ਕੋਈ ਉਹਨਾਂ ਨੂੰ ਯਾਦ ਕਰੇ ਨਾ ਕਰੇ, ਥੋਹੜਾ ਕਰੇ ਬਹੁਤਾ ਕਰੇ ਇਹ ਉਹਦੀ ਸ਼ੁਕਰਗੁਜ਼ਾਰੀ ਤੇ ਨਿਰਭਰ ਕਰਦਾ ਹੈ । ਪਰ ਜੇ ਸਦਾ ਬਸੰਤ ਦੇ ਖੇੜੇ ਵਿਚ ਰਹਿਣਾ ਹੈ ਤਾਂ ਬਸੰਤ ਦੇ ਇਸ ਕੰਤ ਨੂੰ ਮਨਾਂ ਵਿਚ ਵਸਾਉਣਾ ਪਵੇਗਾ ਨਹੀਂ ਤਾਂ ਕੀ ਪਤਾ ਸਦਾ ਲਈ ਸੜਣਾ ਪਵੇ ।

ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ
(ਮਹਲਾ ੨)

ਅਸੀਂ ਆਸ ਕਰਦੇ ਹਾਂ ਅਤੇ ਅਰਦਾਸ ਕਰਦੇ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਉਹਨਾਂ ਦੀ ਘਾਲਣਾ, ਮਹਿਮਾ ਲੋਕਾਂ ਦੇ ਮਨਾਂ ਵਿਚ ਵਸੇ ਅਤੇ ਉਹ ਅੰਧਿਆਰੀ ਰਾਤ ਦੀ ਥਾਂ ਸਦਾ ਚਾਨਣ ਵਿਚ ਰਹਿਣ । ਸਤਿਜੁਗੀ ਸਮਾਜ ਦੀ ਸਿਰਜਨਾ ਹੋਵੇ । ਵੈਰ ਵਿਰੋਧ, ਅਹਿੰਸਾ ਨਾ ਇਨਸਾਫੀ ਦੁਖ ਕਲੇਸ਼ ਈਰਖਾ ਦਾ ਖਾਤਮਾ ਹੋਵੇ ।

ਬਸੰਤ ਰੁਤਿ ਆਈ ਪਰਫੁਲਤਾ ਰਹੇ
(ਬਸੰਤ ਮਃ ੫)

ਅਤੇ

"ਹਰਿ ਵੁਠੈ ਮਨੁ ਤਨੁ ਪਰਫੜੈ
ਸਭੁ ਜਗੁ ਹਰਿਆ ਹੋਇ"—ਮਹਲਾ ੫

**—ਜਗਦੀਸ਼ ਸਿੰਘ**

## ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੩.੦੦ ਰੁਪਏ |
| ਸਾਲਾਨਾ ਚੰਦਾ | ੩੦.੦੦ ,, |
| ਤਿੰਨ ਸਾਲ ਵਾਸਤੇ | ੮੦.੦੦ ,, |
| ਚਾਰ ,, ,, | ੧੦੦.੦੦ ,, |
| ਪੰਜ ,, ,, | ੧੨੫.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |
| ਬਾਈਲੈਂਡ : ਹਵਾਈ ਡਾਕ | ੨੦੦-੦੦ ,, |
| ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ ] ਹਵਾਈ ਡਾਕ | ੨੫੦-੦੦ ,, |
| ਸਮੁੰਦਰੀ | ੮੦-੦੦ ,, |
| ਅਮਰੀਕਾ : ਕੈਨੇਡਾ : ] ਹਵਾਈ ਡਾਕ | ੩੦੦-੦੦ ,, |
| ਸਮੁੰਦਰੀ ਡਾਕ | ੮੦-੦੦ ,, |

ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।


| ਦਫਤਰ ਦਾ ਪਤਾ : | Office Address |
|---|---|
| ਮਾਸਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਨੇੜੇ ਮਦਨ ਫਲੌਰ ਮਿਲ) | Ladowali Road |
| ਜਲੰਧਰ-੧੪੪੦੦੧ | (Near Madan Flour Mill |
| ਫੋਨ : ੭੧੨੦੪ ਪੀ. ਪੀ. | Jalandhar-144001 |
| | Phone : 71204 PP |
| ਫੋਨ : ੭੭੩੫੬ ਪੀ.ਪੀ. | 77356 PP |


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਸੂਫੀ

ਸੂਫ਼ੀ। ਅਰਬੀ ਸੂਫ ਪਦ ਦਾ ਅਰਥ ਪਵਿਤ੍ਰਤਾ ਅਤੇ ਉੱਨ ਹੈ ਜੋ ਕੰਬਲ ਅਥਵਾ ਕੰਬਲ ਦੀ ਖਫਨੀ ਪਹਿਰੇ ਉਹ ਸੂਫ਼ੀ ਹੈ।

੨. ਜੋ ਪਵਿਤ੍ਰਾਤਮਾ ਹੋਵੇ ਉਹ ਸੂਫ਼ੀ ਹੈ।

੩. ਯੂਨਾਨੀ 'ਸੋਫੀਆ' ਪਦ ਗਿਆਨ ਬੋਧਕ ਹੈ। ਜੋ ਗਿਆਨੀ ਹੋਵੇ ਉਹ ਸੂਫ਼ੀ ਹੈ।

੪. ਮੁਸਲਮਾਨਾਂ ਦਾ ਇਕ ਫਿਰਕਾ ਸੂਫ਼ੀ ਅਥਵਾ ਸੂਫਈ ਅਖਵਾਉਂਦਾ ਹੈ ਜੋ ਵੇਦਾਂਤ ਅਤੇ ਇਸਲਾਮ ਦੇ ਮੇਲ ਤੋਂ ਉਪਜਿਆ ਹੈ। ਇਸ ਮੱਤ ਦਾ ਪ੍ਰਚਾਰਕ ਬਹਾਉਦੀਨ ਸਾਮ ਹੈ, ਜੋ ਈਸਵੀ ਤੇਰਵੀਂ ਸਦੀ ਦੇ ਆਰੰਭ ਵਿਚ ਹੋਇਆ ਹੈ। ਸੂਫ਼ੀਆਂ ਦੇ ਨੇਮ ਇਹ ਹਨ—

(ੳ) ਖੁਦਾ ਸਭ ਵਿਚ ਅਰ ਖ਼ੁਦਾ ਵਿਚ ਸਭ ਕੁਝ ਹੈ।

(ਅ) ਮਜ਼ਹਬ ਮੁਕਤਿ ਦਾ ਸਾਖਯਾਤ ਸਾਧਨ ਨਹੀਂ, ਕੇਵਲ ਜੀਵਨਯਾਤਰਾ ਦਾ ਤਰੀਕਾ ਹੈ।

(ੲ) ਖ਼ੁਦਾ ਦੀ ਰਜ਼ਾ ਵਿਚ ਸਾਰੀ ਰਚਨਾ ਹੈ। ਉਸ ਦੀ ਪ੍ਰੇਰਨਾ ਬਿਨਾ ਆਦਮੀ ਕੁਝ ਨਹੀਂ ਕਰ ਸਕਦਾ।

(ਸ) ਜੀਵ ਆਤਮਾ ਦੇਹ ਤੋਂ ਪਹਿਲਾਂ ਸੀ ਅਰ ਕਰਣੀ ਦੇ ਪ੍ਰਭਾਵ ਖੁਦਾ ਵਿਚ ਸਮਾਵੇਗਾ।

(ਹ) ਪੂਰੇ ਗੁਰੂ ਦੀ ਕਿਰਪਾ ਨਾਲ ਖੁਦਾ ਦੇ ਸਿਮਰਣ ਵਿਚ ਲੀਨ ਰਹਿਣ ਤੋਂ ਅਭੇਦਤਾ ਪ੍ਰਾਪਤ ਹੁੰਦੀ ਹੈ। ਜਿਸ ਤਰ੍ਹਾਂ ਵੇਦਾਂਤੀਆਂ ਨੇ ਸਭ ਭੂਮਿਕਾ ਮੰਨੀਆਂ ਹਨ, ਉਸੇ ਤਰ੍ਹਾਂ ਸੂਫ਼ੀ ਪਰਮਪਦ ਦੇ ਸਫਰ ਦੀਆਂ ਚਾਰ ਮੰਜ਼ਲਾਂ ਕਲਪਦੇ ਹਨ ਅਰ ਮੁਸਾਫਿਰ ਜਿਗਯਾਸੂ ਨੂੰ "ਸਾਲਿਕ" ਆਖਦੇ ਹਨ।

ਪਹਿਲੀ ਮੰਜ਼ਿਲ "ਨਾਸੂਤ" (ਇਨਸਾਨੀਅਤ) ਹੈ, ਜਿਸ ਵਿਚ ਸ਼ਰੀਅਤ ਅਨੁਸਾਰ ਚਲਣਾ ਜ਼ਰੂਰੀ ਹੈ।

ਦੂਜੀ ਮੰਜ਼ਿਲ "ਮਲਕੂਤ" (ਫਰਿਸ਼ਤਾ ਖ਼ਸਲਤ) ਹੈ, ਜਿਸ ਵਿਚ "ਤਰੀਕਤ" ਅਰਥਾਤ ਮੁਰਸ਼ਿਦ ਦੇ ਦਸੇ ਤਰੀਕੇ ਅਨੁਸਾਰ ਚਲਣਾ ਹੈ।

ਤੀਜੀ ਮੰਜ਼ਿਲ "ਜਬਰੂਤ" (ਸ਼ਕਤਿ) ਹੈ, ਜਿਸ ਵਿਚ "ਮਾਰਫਤ" (ਗਯਾਨ ਬਲ) ਦੀ ਪ੍ਰਾਪਤੀ ਹੁਦੀ ਹੈ।

ਚੋਥੀ ਮੰਜ਼ਲ "ਫਨਾ" (ਅਭਾਵ) ਹੈ, ਜਿਸ ਵਿਚ ਹਕੀਕਤ (ਸਤਯ ਸਰੂਪ) ਦੀ ਪ੍ਰਾਪਤੀ ਹੋਣ ਕਰਕੇ ਸਭ ਕਲਪਿਤ ਵਸਤੂਆਂ ਦਾ ਅਭਾਵ ਹੋ ਕੇ "ਵਸਲ" ਮਿਲਾਪ ਹੁੰਦਾ ਹੈ।

—ਮਹਾਨ ਕੋਸ਼ ਭਾਈ ਕਾਹਨ ਸਿੰਘ ਨਾਭਾ

# ਅਸ਼ਟਾਂਗ ਮਾਰਗ

ਜਿਸ ਤਰ੍ਹਾਂ ਯੋਗ-ਮੱਤ ਵਿਚ ਯੋਗ ਕ੍ਰਿਆ ਦੇ ਅੱਠ ਅੰਗ ਪ੍ਰਸਿਧ ਹਨ, ਉਸੇ ਤਰ੍ਹਾਂ ਬੁੱਧ ਮੱਤ ਵਿਚ ਜੀਵਨ ਨੂੰ ਉੱਚਾ ਕਰਨ ਲਈ 'ਅਸ਼ਟਾਂਗ ਮਾਰਗ' ਦਸਿਆ ਗਿਆ ਹੈ। ਇਸ ਨੂੰ 'ਮੱਧਮ ਪ੍ਰਤਿਪਦਾ' ਅਰਥਾਤ ਦਰਮਿਆਨਾ ਮਾਰਗ ਕਹਿੰਦੇ ਹਨ। ਬੁਧ ਨੇ ਭਿਖਸ਼ੂਆਂ ਨੂੰ ਸਮਝਾਇਆ ਸੀ ਕਿ ਨਾ ਤਾਂ ਸਰੀਰ ਨੂੰ ਵਿਸ਼ਿਆਂ ਦਾ ਸ਼ਿਕਾਰ ਹੋਣ ਦਿਓ ਤੇ ਨਾ ਹੀ ਇਸ ਨੂੰ ਤਪ ਬ੍ਰਤ ਆਦਿ ਦੇ ਕਸ਼ਟ ਦੇ ਕੇ ਤਬਾਹ ਕਰੋ। ਇਹ ਦੋਵੇਂ ਗੱਲਾਂ ਗਲਤ ਹਨ। ਸੋ ਦੋਹਾਂ ਦੇ ਦਰਮਿਆਨ ਦਾ 'ਸਮਯਕ' ਸਮਾਨ ਮਾਰਗ ਅਪਨਾਉਣਾ ਹੀ ਸਹੀ ਹੈ, ਜਿਸ ਦੇ ਅੱਠ ਅੰਗ ਹਨ :—

(ਸਮਯਕ) ਠੀਕ ਦ੍ਰਿਸ਼ਟੀ, ਠੀਕ ਸੰਕਲਪ, ਠੀਕ ਬਾਣੀ, ਠੀਕ ਕਰਮ, ਠੀਕ ਰੁਜ਼ਗਾਰ, ਠੀਕ ਉੱਦਮ, ਠੀਕ ਸਿਮ੍ਰਤੀ, ਠੀਕ ਸਮਾਧੀ।

ਠੀਕ ਦ੍ਰਿਸ਼ਟੀਕੋਣ ਤੋਂ ਭਾਵ ਜੀਵਨ ਦਾ ਸਹੀ ਨੁਕਤਾ ਨਿਗਾਹ ਧਾਰਨ ਕਰਨਾ ਹੈ। ਬੁੱਧ ਮਤ ਅਨੁਸਾਰ 'ਚਾਰ ਆਰਯਸ਼ੱਤ' ਦਾ ਗਿਆਨ ਇਸ ਦ੍ਰਿਸ਼ਟੀਕੋਣ ਅਰਥਾਤ ਦੁੱਖ ਨੂੰ ਬਣਾਉਂਦਾ ਹੈ, (੧) ਦੁਖ ਹੈ (੨) ਦੁਖ ਦਾ ਕੋਈ ਕਾਰਣ ਹੈ, (੩) ਦੁਖ ਮਿਟ ਸਕਣਾ ਸੰਭਵ ਹੈ ਤੇ (੪) ਦੁਖ ਨਵਿਰਤੀ ਦਾ ਉਪਾ।

ਇਸ ਤੋਂ ਬਾਦ ਇਸ ਅਨੁਸਾਰ, ਸਹੀ ਇਰਾਦਾ, ਸਹੀ ਬੋਲਬਾਣੀ ਤੇ ਸਹੀ ਅਮਲ ਹੋਣ ਲਗ ਜਾਂਦੇ ਹਨ। ਬੰਦਾ ਰੁਜ਼ਗਾਰ ਲਈ ਵੀ ਮਾੜੇ ਕੰਮ ਦੀ ਚੋਣ ਨਹੀਂ ਕਰਦਾ ਅਤੇ ਜੇ ਕੋਈ ਉਦਮ ਕਰਦਾ ਹੈ ਤਾਂ ਉਹ ਪਾਪਾਂ ਦੇ ਨਾਸ਼ ਤੇ ਪੁੰਨਾਂ ਦੇ ਵਿਕਾਸ ਲਈ ਕਰਦਾ ਹੈ। ਅਜਿਹਾ ਕਰਨ ਨਾਲ ਉਸ ਦੇ ਮਨ ਦੀ ਯਾਦ ਵਿਚ ਸਚੇ ਸੁਚੇ ਭਾਵ ਹੀ ਰਹਿੰਦੇ ਹਨ। ਇਹੋ 'ਠੀਕ ਸਿਮ੍ਰਤੀ' ਹੈ। ਜਦੋਂ ਇਹ ਅਵਸਥਾ ਪੱਕ ਜਾਵੇ, ਪੂਰਣ ਸ਼ੁੱਭ ਇਕਾਗਰਤਾ ਹੋ ਜਾਵੇ ਤਾਂ ਇਸ ਨੂੰ 'ਠੀਕ ਸਮਾਧੀ' ਕਿਹਾ ਜਾਂਦਾ ਹੈ। ਜੋ ਆਦਮੀ ਇਸ ਢੰਗ ਨਾਲ ਸਭ ਪਾਸਿਓਂ ਸਰੇਸ਼ਠ ਬਣਕੇ ਚਲਦਾ ਹੈ, ਉਹ ਛੇਤੀ ਨਿਰਵਾਣ ਪਦਵੀ ਪਾ ਲੈਂਦਾ ਹੈ।

# ਅਸ਼ਟਾਂਗ ਯੋਗ

ਪਾਤੰਜਲੀ ਅਨੁਸਾਰ ਮਨ ਦੀਆਂ ਬਿਰਤੀਆਂ ਦੇ ਰੋਕਣ ਨੂੰ ਯੋਗ ਕਹਿੰਦੇ ਹਨ। ਇਸ ਇਕਾ-ਗਰਤਾ ਅਤੇ ਸਿੱਧੀ ਨੂੰ ਪ੍ਰਾਪਤ ਕਰਨ ਲਈ ਕੁਝ ਉਪਾ ਜ਼ਰੂਰੀ ਹਨ। ਇਨ੍ਹਾਂ ਉਪਾਵਾਂ ਨੂੰ 'ਅੰਗ' ਕਹਿੰਦੇ ਹਨ ਅਤੇ ਇਹ ਅੰਗ ਅੱਠ ਹਨ। ਇਸ ਲਈ ਅਸ਼ਟਾਂਗ ਯੋਗ ਦਾ ਅਰਥ

ਬਣਦਾ ਹੈ—ਮਨ ਦੀ ਇਕਾਗਰਤਾ ਲਈ ਕੀਤੇ ਜਾਣ ਵਾਲੇ ਅੱਠ ਉਪਾ ਜਾਂ ਅੰਗ। ਅਸ਼ਟਾਂਗ ਦੇ ਪਹਿਲੇ ਪੰਜ ਅੰਗਾਂ (ਯਮ, ਨਿਯਮ, ਆਸਣ, ਪ੍ਰਾਣਾਯਾਮ ਤੇ ਪ੍ਰਤਿ-ਆਹਾਰ) ਨੂੰ 'ਬਹਿਰੰਗ' (ਭਾਵ ਬਾਹਰਲੇ ਉਪਾ) ਕਿਹਾ ਜਾਂਦਾ ਹੈ ਅਤੇ ਅੰਤਮ ਤਿੰਨ ਅੰਗ (ਧਾਰਨਾ, ਧਿਆਨ, ਸਮਾਧੀ) 'ਅੰਤਰੰਗ' ਨਾਂ ਨਾਲ ਮਸ਼ਹੂਰ ਹਨ। ਬਹਿਰੰਗ ਸਾਧਨਾਂ ਨੂੰ ਠੀਕ ਤਰ੍ਹਾਂ ਕਰਨ ਤੋਂ ਪਿਛੋਂ ਹੀ ਕੋਈ ਵਿਅਕਤੀ ਅੰਤਰੰਗ ਸਾਧਨਾਂ ਦੇ ਕਰਨ ਦਾ ਅਧਿਕਾਰੀ ਮੰਨਿਆ ਜਾਂਦਾ ਹੈ। 'ਯਮ' ਦੇ ਅਰਥ ਸੰਜਮ ਤੋਂ ਲਏ ਜਾਂਦੇ ਹਨ ਤੇ ਸੰਜਮ ਪੰਜ ਤਰ੍ਹਾਂ ਦਾ ਮੰਨਿਆ ਜਾਂਦਾ ਹੈ (ੳ) ਅਹਿੰਸਾ, (ਅ) ਸੱਚ, (ੲ) ਅਸਤੇਯ, (ਚੋਰੀ ਅਰਥਾਤ ਪਰਾਏ ਧਨ ਦੀ ਇੱਛਾ ਨਾ ਕਰਨਾ), (ਸ) ਬ੍ਰਹਮਚਰਯ ਅਤੇ ਅਪਰਿਗ੍ਰਿਹ (ਵਿਸ਼ਿਆਂ ਨੂੰ ਸਵੀਕਾਰ ਨਾ ਕਰਨਾ)। ਇਸੇ ਤਰ੍ਹਾਂ ਹੀ 'ਨਿਯਮ' ਵੀ ਪੰਜ ਤਰ੍ਹਾਂ ਦਾ ਹੀ ਹੁੰਦਾ ਹੈ। ਪਵਿਤਰਤਾ, ਸੰਤੋਖ, ਤਪ, ਸਵਾਧਿਆਏ (ਵੇਦਾਂ ਦਾ ਨਿਯਮ-ਪੂਰਬਕ ਪੂਰਾ ਤੇ ਠੀਕ ਅਧਿਐਨ), ਮੋਖ ਸ਼ਾਸਤਰ ਦਾ ਚਿੰਤਨ ਜਾਂ ਓਂਕਾਰ ਦਾ ਜਾਪ ਅਤੇ ਈਸ਼ਵਰ-ਪ੍ਰਣਿਧਾਨ (ਅਰਥਾਤ ਭਗਤੀ ਭਾਵਨਾ ਰਾਹੀਂ ਕਰਮਾਂ ਦਾ ਈਸ਼ਵਰ ਨੂੰ ਸਮਰਪਣ ਕਰਨਾ)। ਆਸਣ ਦਾ ਭਾਵ ਟਿਕ ਕੇ ਅਤੇ ਸੁਖ ਨਾਲ ਬੈਠਣਾ ਹੈ। ਆਸਣ ਪੂਰਾ ਹੋਣ ਤੇ ਸਵਾਸਾਂ ਤੇ ਪ੍ਰਸਵਾਸਾਂ ਦੀ ਚਾਲ ਨੂੰ ਰੋਕਣ ਦਾ ਨਾਂ ਪ੍ਰਾਣਾਯਾਮ ਹੈ। ਬਾਹਰ ਦੀ ਹਵਾ ਨੂੰ ਅੰਦਰ ਖਿਚਣਾ ਸਵਾਸ ਅਤੇ ਅੰਦਰ ਦੀ ਹਵਾ ਦੇ ਬਾਹਰ ਕੱਢਣ ਨੂੰ ਪ੍ਰਸਵਾਸ ਕਹਿੰਦੇ ਹਨ। ਪ੍ਰਾਣਾਯਾਮ ਪ੍ਰਾਣਾਂ ਦੀ ਸਥਿਰਤਾ ਦਾ ਸਾਧਨ ਹੈ। ਇਸਦੇ ਅਭਿਆਸ ਨਾਲ ਪ੍ਰਾਣਾਂ ਦੀ ਸਥਿਰਤਾ ਆਉਂਦੀ ਹੈ ਅਤੇ ਸਾਧਕ ਆਪਣੇ ਮਨ ਦੀ ਸਥਿਰਤਾ ਲਈ ਹੋਰ ਅੱਗੇ ਵਧਦਾ ਹੈ। ਆਖਰੀ ਤਿੰਨੇ ਅੰਗ ਮਨ ਦੀ ਸਥਿਰਤਾ ਦੇ ਸਾਧਨ ਹਨ। ਪ੍ਰਾਣ-ਸਥਿਰਤਾ ਤੇ ਮਨ-ਸਥਿਰਤਾ ਦੇ ਵਿਚਕਾਰਲੇ ਸਾਧਨਾਂ ਦਾ ਨਾਂ ਪ੍ਰਤਿਆਹਾਰ ਹੈ। ਪ੍ਰਾਣਾਯਾਮ ਰਾਹੀਂ ਤੁਲਨਾਤਮਕ ਤੌਰ ਤੇ ਪ੍ਰਾਣਾਂ ਵਿਚ ਸ਼ਾਂਤੀ ਆਉਣ ਨਾਲ ਮਨ ਦਾ ਬਾਹਰਮੁਖੀ ਸੁਭਾ ਸੁਭਾਵਕ ਹੀ ਘਟ ਜਾਂਦਾ ਹੈ। ਸਿੱਟਾ ਇਹ ਨਿਕਲਦਾ ਹੈ ਕਿ ਇੰਦਰੀਆਂ ਆਪਣੇ ਬਾਹਰੀ ਵਿਸ਼ਿਆਂ ਤੋਂ ਹਟ ਕੇ ਅੰਤਰ-ਮੁਖੀ ਹੋ ਜਾਂਦੀਆਂ ਹਨ। ਇਸੇ ਅਮਲ ਦਾ ਨਾਂ ਪ੍ਰਤਿਆਹਾਰ ਹੈ (ਪ੍ਰਤਿ = ਪ੍ਰਤੀਕੂਲ ਤੇ ਆਹਾਰ = ਪਿਰਤੀ)

ਇਸ ਤੋਂ ਅੱਗੇ ਮਨ ਦੀ ਬਾਹਰਮੁਖੀ ਗਤੀ ਖ਼ਤਮ ਹੋ ਜਾਂਦੀ ਹੈ ਅਤੇ ਉਸ ਵਿਚ ਅੰਤਰਮੁਖੀ ਹੋ ਕੇ ਅਡੋਲ ਤੇ ਸਥਿਰ ਹੋਣ ਦੀ ਇੱਛਾ ਪੈਦਾ ਹੁੰਦੀ ਹੈ। ਇਸੇ ਇੱਛਾ ਦੇ ਪੈਦਾ ਹੋਣ ਦਾ ਨਾਂ 'ਧਾਰਨਾ' ਹੈ। ਦੇਹ ਦੇ ਕਿਸੇ ਅੰਗ ਉੱਤੇ (ਜਿਹਾ ਕਿ ਹਿਰਦੇ ਵਿਚ ਨੱਕ ਦੀ ਕੁੰਬਲ ਦੀ ਜੀਭ ਦੇ ਅਗਲੇ ਹਿੱਸੇ ਉੱਤੇ) ਜਾਂ ਬਾਹਰੀ ਪਦਾਰਥ ਉੱਤੇ ਜਿਹਾ ਕਿ ਇਸ਼ਟ-ਦੇਵਤਾ ਦੀ ਮੂਰਤੀ ਆਦਿ ਉੱਤੇ) ਚਿੱਤ ਲਾਉਣ ਨੂੰ 'ਧਾਰਨਾ' ਕਹਿੰਦੇ ਹਨ। ਧਿਆਨ ਇਸ ਤੋਂ ਅੱਗੇ ਦੀ ਦਸ਼ਾ ਦਾ ਨਾਂ ਹੈ। ਇਸ ਅਵਸਥਾ ਵਿਚ ਧੇਯ ਵਸਤੂ (ਜਿਸ ਦਾ ਧਿਆਨ ਧਰਿਆ ਹੋਵੇ) ਦਾ ਗਿਆਨ ਏਕਾਕਾਰ ਰੂਪ ਵਿਚ ਪ੍ਰਵਾਹਤ ਹੋ ਜਾਂਦਾ ਹੈ। ਇਸ ਨੂੰ ਧਿਆਨ ਕਹਿੰਦੇ ਹਨ, ਧਾਰਨਾ ਤੇ ਧਿਆਨ ਦੋਹਾਂ ਅਵਸਥਾਵਾਂ ਵਿਚ ਬਿਰਤੀ ਦਾ ਪ੍ਰਵਾਹ ਜਾਰੀ ਰਹਿੰਦਾ ਹੈ। ਫਰਕ ਕੇਵਲ ਇੰਨਾ ਹੁੰਦਾ ਹੈ ਕਿ 'ਧਾਰਨਾ' ਦੀ ਅਵਸਥਾ ਵਿਚ ਇਕ ਬਿਰਤੀ ਤੋਂ ਵਿਰੁੱਧ ਦੂਜੀ ਬਿਰਤੀ ਵੀ ਬਣੀ ਰਹਿੰਦੀ ਹੈ। ਪਰ 'ਧਿਆਨ' ਦੀ ਅਵਸਥਾ ਵਿਚ ਇਕੋ ਦਾ ਪ੍ਰਵਾਹ ਰਹਿੰਦਾ ਹੈ। 'ਧਿਆਨ' ਦੀ ਪਰਪੱਕਤਾ ਦੀ ਅਵਸਥਾ ਨੂੰ ਹੀ 'ਸਮਾਧੀ' ਕਹਿੰਦੇ ਹਨ। ਇਸ ਅਵਸਥਾ ਵਿਚ ਚਿੱਤ ਵਿਚ ਅਵਲੰਬਣ ਦਾ ਆਕਾਰ ਹੀ ਰਹਿ ਜਾਂਦਾ ਹੈ ਤੇ ਸਵੈਸਰੂਪ ਸੁੰਨ ਹੋ ਜਾਂਦਾ ਹੈ। ਇਹੋ ਹੀ ਸਮਾਧੀ ਦੀ ਦਸ਼ਾ ਆਖੀ ਜਾਂਦੀ ਹੈ। ਅੰਤਿਮ ਤਿੰਨਾਂ ਅੰਗਾਂ ਦੇ ਸਮੂਹ ਨੂੰ ਸੰਜਮ ਕਹਿੰਦੇ ਹਨ। ਇਸ ਸੰਜਮ ਤੋਂ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਸਮਾਧੀ ਤੋਂ ਪਿੱਛੋਂ ਬੁੱਧੀ ਦਾ ਪ੍ਰਕਾਸ ਹੁੰਦਾ ਹੈ ਤੇ ਇਹ ਹੀ ਯੋਗ ਦਾ ਅੰਤਮ ਵਿਚਾਰ ਹੈ।

—ਪੰਜਾਬੀ ਵਿਸ਼ਵ ਕੋਸ਼
ਭਾਸ਼ਾ ਵਿਭਾਗ ਪੰਜਾਬ

ਬਾਬਾਣੀਆਂ ਕਹਾਣੀਆਂ :

# ਮਾਤਾ ਭੂਪਿੰਦਰ ਕੌਰ ਜੀ ਦਾ ਆਨੰਦ-ਕਾਰਜ

—ਰਾਜਿੰਦਰ ਸਿੰਘ ਗੁਰੂਸਰ

---

ਇਸ ਰਚਨਾ ਵਿਚ ਲੇਖਕ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਮਾਤਾ ਭੂਪਿੰਦਰ ਕੌਰ ਜੀ ਦੇ ਅਨੰਦ ਕਾਰਜ ਦੀ ਵਾਰਤਾ ਲਿਖੀ ਹੈ। ਉਹਨਾਂ ਸਮਿਆਂ ਵਿਚ ਵਿਆਹ ਦੀ ਰੀਤੀ ਤਾਂ ਸਤਿਗੁਰੂ ਰਾਮ ਸਿੰਘ ਜੀ ਦੀ ਦਸੀ ਅਨੰਦ-ਕਾਰਜ ਵਿਧੀ ਅਨੁਸਾਰ ਹੋ ਗਈ ਸੀ ਪਰ ਬਰਾਤ ਆਦਿ ਲੈ ਕੇ ਜਾਣ ਦਾ ਰਿਵਾਜ ਅਜੇ ਪ੍ਰਚਲਿਤ ਸੀ। ਬਰਾਤ ਲੈ ਜਾਣ ਦੀ ਪ੍ਰਥਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖੁਦ ਬੰਦ ਕੀਤੀ ਸੀ। ਅਤੇ ਹੋਰ ਸੁਧਾਰ ਕੀਤੇ ਸਨ। ਅੱਜ ਦੇ ਸਮੇਂ ਤਕ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਚਲਾਏ ਅਭਿਆਨ ਕਾਰਨ ਆਨੰਦ-ਕਾਰਜ ਦਾ ਬੋਝ ਅਸਲੋਂ ਹੀ ਨਾਮਧਾਰੀਆਂ ਉਤੋਂ ਉਤਰ ਗਿਆ ਹੈ।

ਮਾਤਾ ਭੂਪਿੰਦਰ ਕੌਰ ਜੀ ਲੇਖਕ ਦੇ ਦੁਨਿਆਵੀ ਰਿਸ਼ਤੇ ਵਿਚ ਭੂਆ ਜੀ ਸਨ। ਇਸ ਵਾਸਤੇ ਇਸ ਪ੍ਰਸੰਗ ਨੂੰ ਲੇਖਕ ਬਹੁਤ ਨੇੜਿਓਂ ਜਾਣਦਾ ਹੈ ਅਤੇ ਇਸ ਇਤਿਹਾਸਕ ਪ੍ਰਸੰਗ ਤੇ ਸਾਹਿਤਕ ਚਾਸ਼ਣੀ ਚਾੜ੍ਹ ਕੇ ਇਸ ਨੂੰ ਇਕ ਸ਼ਾਹ-ਕਾਰ ਬਣਾ ਦਿਤਾ ਹੈ। ਉਸ ਸਮੇਂ ਦੀਆਂ ਸਮਾਜਕ ਪ੍ਰਸਥਿਤੀਆਂ ਦਾ ਅਨੂਠਾ ਵਰਨਣ ਇਸ ਵਾਰਤਾ ਚੋਂ ਪ੍ਰਾਪਤ ਹੁੰਦਾ ਹੈ।

—ਜਗਦੀਸ਼ ਸਿੰਘ

---

ਬੀਬੀ ਜਾਹ ਸੰਤਾਂ ਨੂੰ ਗਜਾ ਪਾ ਦੇ ਜਾ ਕੇ।

ਸੰਤ ਜੀ! ਲਓ ਆਟਾ!!

ਨਹੀਂ ਬੀਬੀ ਮੈਂ ਆਟੇ ਵਾਲਾ ਸੰਤ ਨਹੀਂ। ਮੈਨੂੰ ਤਾਂ ਲੰਗਰ ਵਿਚੋਂ ਪ੍ਰਸ਼ਾਦਾ ਮਿਲ ਜਾਵੇ, ਏਹੋ ਕਾਫੀ ਹੈ। ਜਾਓ ਆਪ ਦੀ ਮਾਤਾ ਜੀ ਨੂੰ ਕਹੋ, ਸੰਤਾਂ ਪ੍ਰਸ਼ਾਦ ਛਕਣਾਂ ਹੈ ਪੱਲੇ ਨਹੀਂ ਬੰਨ੍ਹਣਾ। ਕਿਉਂਕਿ "ਪੱਲੇ ਰਾਸ ਨਾ ਬੰਨ੍ਹਦੇ ਪੰਛੀ ਤੇ ਦਰਵੇਸ਼।

ਬੇਬੇ ਜੀ? ਸੰਤ ਕਹਿੰਦੇ ਨੇ—ਮੈਂ ਆਟਾ ਨਹੀਂ ਲੈਣਾ ਪ੍ਰਸ਼ਾਦ ਛਕਣਾ ਹੈ। ਤੂੰ ਸੰਤਾਂ ਨੂੰ ਕਹੁ ਮੰਜੇ ਤੇ ਬੈਠ ਜਾਣ, ਮੈ ਹੁਣੇ ਪ੍ਰਸ਼ਾਦ ਤਿਆਰ ਕਰਦੀ ਹਾਂ।

ਸੰਤ—ਬੀਬੀ ਤੇਰਾ ਨਾਮ ਕੀ ਹੈ?

ਮੇਰਾ ਨਾਮ ਵੀਰੋ ਹੈ ਸੰਤ ਜੀ!

ਸੰਤ—ਹੈਰਾਨੀ ਜ਼ਾਹਰ ਕਰਦੇ ਹੋਏ—ਅੱਛਾ!

ਹਾਂ ਜੀ, ਮਾਤਾ ਜੀ ਕਹਿੰਦੇ ਸਨ, ਮੇਰਾ ਜਨਮ ਵੀਰਵਾਰ ਦਾ ਹੈ, ਏਸ ਵਾਸਤੇ ਵੀਰੋ ਹੀ ਨਾਮ ਰਖ ਦਿਤਾ ਹੈ ਮੇਰਾ।

ਸੰਤਾਂ ਨੇ ਬੜੇ ਧਿਆਨ ਨਾਲ ਮੱਥਾ ਵੇਖਿਆ ਤੇ ਕਿਹਾ ਬੀਬੀ ਜਿੰਨੀ ਤੂੰ ਆਪ ਸੋਹਣੀ ਤੇ ਸੁਸ਼ੀਲ ਹੈਂ—ਓਨਾ ਹੀ ਨਾਮ ਸੋਹਣਾ ਹੈ ਤੇਰਾ। ਤੂੰ ਆਪਣੇ ਪਿਤਾ ਜੀ ਨੂੰ ਮੇਰੇ ਕੋਲ ਭੇਜ, ਮੈਂ ਉਹਨਾਂ ਨਾਲ ਦੋ ਬਚਨ ਕਰਨੇ ਹਨ ਹਨ—ਸੰਤਾਂ ਆਖਿਆ।

ਬਾਬਾ ਸੁੰਦਰ ਸਿੰਘ ਜੀ—ਬੇਹੱਦ ਖੂਬਸੂਰਤ ਉਚੇ ਲੰਮੇ ਰੋਹਬ ਦਾਬ ਵਾਲੇ ਜੁਆਨ ਸਨ। ਭਰਵਾਂ ਜੁਸਾ ਚਮਕ-ਦੀਆਂ ਅਖਾਂ ਤਿੱਖਾ ਨੱਕ ਸੁਡੋਲ ਚਿਹਰਾ, ਤੇ ਸਫੈਦ ਦਾਹੜਾ, ਸੰਤ ਵੇਖਕੇ ਉਠ ਖਲੋਤੇ ਤੇ ਆਪਣੇ ਸੱਜੇ ਪਾਸੇ ਬੈਠਾ ਕੇ ਕਹਿਣ ਲਗੇ—ਵਾਹ ਤੇਰੀ ਕੁਦਰਤ? ਕਿਤਨਾ ਸੁੰਦਰ ਦੀਦਾਰ ਹੈ ਆਪਦਾ।

ਬਾਬਾ ਜੀ ਹੱਥ ਜੋੜ ਕੇ ਕਿਹਾ—ਦਸੋ ਮਹਾਂ ਪੁਰਸ਼ੋ ਕੀ ਹੁਕਮ ਹੈ?

ਬੇਨਤੀ ਇਹ ਹੈ ਸਰਦਾਰ ਜੀ, ਕਿ ਬੀਬੀ ਵੀਰੋ ਦਾ ਮਸਤਕ ਬੜਾ ਭਾਗਸ਼ਾਲੀ ਹੈ। ਏਸ ਦਾ ਮੂੰਹ ਨਹੀਂ ਕਦੇ ਫਿਟਕਾਰਨਾਂ। ਏਸ ਦੇ ਕਪੜੇ ਹਮੇਸ਼ਾ ਅਗਨ ਭੇਟ ਕਰਕੇ, ਸਵਾਹ ਜਲ ਪ੍ਰਵਾਹ ਕਰ ਦੇਣੀ। ਏਸਦੇ ਯੋਗ ਦਸਦੇ ਹੈਨ, ਏਹ ਬਹੁਤ ਵਡੇ ਘਰ ਜਾਵੇਗੀ। ਲਖਾਂ ਲੋਕ ਏਸ ਅਗੇ ਝੁਕਣਗੇ।

ਬਾਬਾ ਜੀ ਹੱਸਕੇ ਕਹਿਣ ਲਗੇ—ਮਹਾਰਾਜ ਤੁਹਾਡਾ ਕੰਮ ਹੈ ਅਸ਼ੀਰਵਾਦ ਦੇਣਾ, ਸੋ ਦੇ ਦਿਤਾ ਹੈ। ਹੁਣ ਪ੍ਰਸ਼ਾਦ ਤਿਆਰ ਹੈ।

ਨਹੀਂ ਬਾਬਾ ਜੀ? ਮੈਂ ਰੋਟੀਆਂ ਭੰਨਣ ਵਾਲਾ ਸੰਤ ਨਹੀਂ। ਛੇ ਸਾਲ ਬਨਾਰਸ ਰਹਿ ਕੇ ਮੈਂ ਜੋਤਿਸ਼ ਵਿਦਿਆ ਦਾ ਅਧਿਐਨ ਕੀਤਾ ਹੈ, ਮੇਰੀ ਗੱਲ ਨੂੰ ਸੱਚ ਕਰਕੇ ਮੰਨਣਾ।

ਬੀਬੀ ਜੁਆਨ ਹੁੰਦੀ ਜਾ ਰਹੀ ਸੀ। ਏਸ ਦੀ ਪ੍ਰਸੰਸਾ ਤੇ ਸ: ਸੁੰਦਰ ਸਿੰਘ ਜੀ ਦੀ ਸਖਾਵਤ ਦੀਆਂ ਧੁੰਮਾਂ ਰਾਤ ਰਾਣੀ ਦੀ ਸੁਬਾਸ ਤਰ੍ਹਾਂ ਚੁਫੇਰੇ ਪੈ ਚੁਕੀਆਂ ਸਨ। ਗੁਰਮੁਖ ਸਿੰਘ ਜੀ ਨੀਲਿਆਂ ਵਾਲੀ ਦੇ ਸਰਦਾਰ ਜ਼ੈਲਦਾਰ, ਪੱਕੇ ਨਾਮਧਾਰੀ, ਰਿਆਸਤ ਬਹਾਵਲਪੁਰ ਤੇ ਮਾਲਵੇ ਦੇ ਮੰਨੇ ਪ੍ਰਮੰਨੇ ਵਿਅਕਤੀ ਸਨ। ਏਹਨਾਂ ਦੀ ਪਹੁੰਚ ਵੀ ਬਹੁਤ ਵਡੀ ਸੀ। ਹਰੀਪੁਰਾ 'ਵਡਤੀਰਥ' ਦਾ ਗੁਰਦੁਆਰਾ ਉਹਨਾ ਹੀ ਬਣ-ਵਾਇਆ ਸੀ। ਬੀਬੀ ਵੀਰੋ ਦਾ ਰਿਸ਼ਤਾ ਮੰਗ ਲਿਆ।

ਬੇਬੇ ਰਾਮ ਕੌਰ ਸੰਤਾਂ ਦਾ ਬਚਨ ਸੱਚਾ ਹੁੰਦਾ ਵੇਖਕੇ

ਬੇਹੱਦ ਖੁਸ਼ ਹੋਏ । ਸ੍ਰ: ਸੁੰਦਰ ਸਿੰਘ ਜੀ ਨੇ ਏਹ ਰਿਸ਼ਤਾ ਬੜੇ ਚਾਅ ਨਾਲ ਦੇਣਾ ਮੰਨ ਲਿਆ । ਜਿਸ ਤੇ ਸਾਰਾ ਖਾਨਦਾਨ ਹੀ ਬੜਾ ਖੁਸ਼ ਸੀ । ਖ਼ਾਸ ਤੌਰ ਤੇ ਨੰਬਰਦਾਰ ਸੱਦਾ ਸਿੰਘ, ਜੋ ਬੀਬੀ ਜੀ ਦੇ ਤਾਇਆ ਜੀ ਸਨ ।

ਸ੍ਰ: ਸੁੰਦਰ ਸਿੰਘ ਬੇਹੱਦ ਖੂਬਸੂਰਤ, ਉਚੀ ਲੰਮੀ ਡੀਲ ਡੌਲ, ਤੇ ਰੋਹਬਦਾਬ ਵਾਲੇ ਆਦਮੀ ਸਨ । ਪਤਲੇ ਨੈਣ ਨਕਸ਼, ਗੋਰਾ ਚਿਟਾ ਰੰਗ, ਚੁਸਤ ਸਰੀਰ ਸੁਭਾ ਦੇ ਬੜੇ ਰਹਿਮ ਦਿਲ ਅਤੇ ਵਡੇ ਭਰਾ ਸ੍ਰ: ਸਦਾ ਸਿੰਘ ਦੇ ਆਗਿਆ ਪਾਲਕ ਸਨ । ਆਪ ਜੀ ਦੀਆਂ ਦੋ ਧੀਆਂ ਸਨ ।

ਵਡੀ ਬੀਬੀ ਹਰਨਾਮ ਕੌਰ ਦਾ ਰਿਸ਼ਤਾ ਵਿੜੰਗੀ ਕਰ ਦਿਤਾ ਸੀ ਜ਼ੈਲਦਾਰ ਹਰਨਾਮ ਸਿੰਘ ਦੇ ਛੋਟੇ ਭਰਾ, ਸ੍ਰ: ਚਘੜ ਸਿੰਘ ਵਲ ਅਤੇ ਛੋਟੀ ਧੀ, ਬੀਬੀ ਵੀਰੋ ਦਾ ਸ਼ਗਨ, ਨੀਲਿਆਂ ਵਾਲੀ ਦੇ ਸਰਦਾਰ ਗੁਰਮੁਖ ਸਿੰਘ ਜ਼ੈਲਦਾਰ ਦੇ ਪੁਤਰ ਵਲ ਭੇਜ ਦਿਤਾ ਸੀ । ਬੀਬੀ ਦੀ ਉਮਰ ਤਾਂ ਭਾਵੇਂ ਅਜੇ ਬਹੁਤ ਛੋਟੀ ਸੀ, ਪਰ ਉਸ ਵੇਲੇ ਛੋਟੀਆਂ ਕੁੜੀਆਂ ਹੀ ਮੰਗ ਦੇਣ ਦਾ ਰਿਵਾਜ ਸੀ ।

ਮਾਘੀ ਦੇ ਮੇਲੇ ਪਿਛੋਂ ਗੁਰੂ ਹਰੀ ਸਿੰਘ ਜੀ ! ਦੂਹੇ ਵਾਲਾ ਰੁਪਾਣਾਂ, ਫੂਲੇਵਾਲਾ, ਆਲਮਵਾਲਾ ਆਦਿ, ਪਿੰਡਾ ਦਾ ਦੌਰਾ ਕਰਦੇ ਹੋਏ, ਗਦਾਂ ਡੋਬ ਦਰਸ਼ਨ ਦਿਤੇ । ਅੰਬੋ ਜੀ, ਤੇ ਬਾਬਾ ਸੁੰਦਰ ਸਿੰਘ ਜੀ ਨੂੰ ਗੋਡੇ ਗੋਡੇ ਚਾਅ ਚੜ੍ਹ ਗਿਆ ਸੀ । ਬੀਬੀ ਵੀਰੋ ਜੋ ਅਜੇ ਛੋਟੀ ਹੀ ਸੀ ਨੂੰ, ਅੰਬੋ ਜੀ ਕਿਹਾ ਪੁਤਰ, ਜਾਹ ਸਤਿਗੁਰਾਂ ਨੂੰ ਮਥਾ ਟੇਕ ! ਸਤਿਗੁਰੂ ਜੀ ਨੇ ਸਿਰ ਤੇ ਹੱਥ ਫੇਰ ਕੇ ਕਿਹਾ—ਏਹ ਬੀਬੀ ਤਾਂ ਸਾਡੀ ਹੈ । ਸ੍ਰਦਾਰ ਸੁੰਦਰ ਸਿੰਘ ਜੀ ਕਿਹਾ—ਸਚੇ ਪਾਤਸ਼ਾਹ ਅਸੀਂ ਵੀ ਤਾਂ ਤੁਹਾਡੇ ਹੀ ਹਾਂ । ਅਤੇ ਗੱਲ ਹਾਸੇ ਵਿਚ ਹੀ ਆਈ ਗਈ ਹੋ ਗਈ ।

ਏਸ ਦੌਰੇ ਨਾਲ ਗੁਰੂ ਹਰੀ ਸਿੰਘ ਜੀ ਦੇ ਵਡੇ ਸਾਹਿਬ-ਜ਼ਾਦੇ ਮਹਾਰਾਜ ਪ੍ਰਤਾਪ ਸਿੰਘ ਜੀ ਵੀ ਨਾਲ ਸਨ ਕਹਿੰਦੇ ਨੇ ਏਹਨਾਂ ਦੇ ਵਿਆਹ ਦੀ ਕਈ ਵਾਰ ਕੋਸ਼ਿਸ਼ ਹੋਈ, ਪਰ ਏਹ ਨਿਆਂ ਨਹੀਂ ਸਨ ਦੇ ਰਹੇ । ਜਦੋਂ ਬੀਬੀ ਵੀਰੋ ਨੂੰ ਵੇਖਿਆ ਤਾਂ ਬੁਲਾਂ ਵਿਚ ਹੀ ਮੁਸਕਰਾ ਪਏ । ਏਹਨਾਂ ਦੇ ਜੋੜੀਦਾਰਾਂ, ਅਤੇ ਸਿਖਾਂ ਨੇ ਸਮਝ ਲਿਆ ਕਿ ਜੇ ਏਥੇ ਕੋਈ ਗਲ ਬਣ ਜਾਵੇ, ਤਾਂ ਸਭ ਠੀਕ ਹੋ ਸਕਦਾ ਹੈ ।

ਪਿੰਡ ਵਾਲਿਆਂ ਰੱਜ ਕੇ ਸੇਵਾ ਕੀਤੀ, ਘੋੜਿਆਂ ਦੀ, ਬੈਲਾਂ ਦੀ ਤੇ ਸਾਧ ਸੰਗਤ ਦੀ । ਦੁਧ ਦੇ ਕੜਾਹੇ ਭਰ ਦਿਤੇ, ਕੜਾਹ ਪ੍ਰਸ਼ਾਦ ਤਾਂ ਕੁਝ ਗਰੀਬ ਗੁਰਬੇ ਤੋਂ ਵਾਧੂ ਹੋ ਗਿਆ ।

ਸਤਿਗੁਰਾਂ ਸੇਵਾ ਤੋਂ ਖੁਸ਼ ਹੋ ਕੇ ਕਿਹਾ—ਭਾਈ ਏਹ ਪਿੰਡ ਹੁਣ 'ਗਦਾ ਡੋਬ' ਨਹੀਂ, ਅਜ ਤੋਂ ਏਹ ਗੁਰੂਸਰ ਅਖਵਾਏਗਾ । ਸਾਰੀ ਸੰਗਤ ਹੁਣ ਏਸ ਨੂੰ ਗੁਰੂਸਰ ਹੀ ਕਹੇ । ਏਹ "ਹਰੀਪੁਰਾ ਵਡਤੀਰਥ ਦੀ ਦੇਹਲੀ ਹੈ" ਅਜ ਤੋਂ ਪਿਛੋਂ ਏਸ ਪਿੰਡ ਨੂੰ ਤਤੀ ਵਾਅ ਨਹੀਂ ਲਗੇਗੀ ।

ਜੈ ਕਾਰੇ ਛੁਟ ਗਏ, ਤੇ ਸਤਿਗੁਰੂ ਜੀ ਦੇ ਏਹਨਾਂ ਬਚਨਾਂ ਨਾਲ ਸਾਰੇ ਪਿੰਡ ਵਿਚ ਹੀ ਖੁਸ਼ੀਆਂ ਦੇ ਬਦਲ ਵਰ੍ਹ ਪਏ ।

ਬਾਬਾ ਸੁੰਦਰ ਸਿੰਘ ਜੀ ਪੱਕੇ ਨਾਮਧਾਰੀ ਤੇ ਸਾਧ ਸੰਗਤ ਦੇ ਵਫਾਦਾਰ ਸੇਵਕ ਸਨ । ਆਪ ਦੇ ਘਰ ਦੋ-ਚਾਰ ਬਜ਼ੁਰਗ ਨਾਮਧਾਰੀ ਆਏ ਹੀ ਰਹਿੰਦੇ । ਰਾਗਨਾਦ, ਕਥਾ-ਕੀਰਤਨ ਦਾ ਪ੍ਰਵਾਹ ਹਮੇਸ਼ਾ ਚਲਦਾ ਰਹਿੰਦਾ ਸੀ । ਬਾਬਾ ਹੁਕਮਾ ਸਿੰਘ ਜੀ ! ਜੋ ਸਤਿਗੁਰੂ ਰਾਮ ਸਿੰਘ ਜੀ ਦੇ ਕ੍ਰਾਂਤੀ-ਕਾਰੀ ਸੂਬੇ ਸਨ, ਸਤਿਗੁਰੂ ਜੀ ਦੇ ਪ੍ਰਦੇਸ ਗਮਨ ਪਿਛੋਂ ਗੁਰੂਸਰ ਹੀ ਆ ਟਿਕੇ ਸਨ । ਤੇ ਏਥੇ ਹੀ ਆਪ ਨੇ ਸਰੀਰ ਛਡਿਆ ਸੀ । ਆਪ ਦੀ ਸਮਾਧ ਨੂੰ ਅਜ ਵੀ ਪਿੰਡ ਦੇ ਸਾਰੇ ਲੋਕ, ਹਿੰਦੂ ਅਤੇ ਸਿਖ ਪੂਜਦੇ ਅਤੇ ਸੁਖਣਾ ਸੁਖਦੇ ਹੈਨ ।

ਬਾਬਾ ਸੁੰਦਰ ਸਿੰਘ ਜੀ ਦਾ ਵਡਾ ਭਰਾ, ਸ੍ਰ: ਸਦਾ ਸਿੰਘ ਨੰਬਰਦਾਰ ਤਾਂ ਪੁਲਸੀਆ ਹੀ ਸੀ । ਨੰਬਰਦਾਰ ਦੀ ਤਾਕਤ ਉਸ ਵੇਲੇ, ਅਜ ਦੇ ਥਾਣੇਦਾਰ ਨਾਲੋਂ ਵੀ ਜ਼ਿਆਦਾ ਸੀ । ਅਤੇ ਇਲਾਕੇ ਦੇ ਵਡੇ ਵਡੇ ਸਰਦਾਰਾਂ ਤੇ ਰਾਈਸਾਂ ਨਾਲ ਨੰਬਰਦਾਰ ਦੀ ਸਾਂਝ ਸੀ । ਉਸ ਤਰਾਂ ਵੀ ਚਲਦਾ ਪੁਰਜ਼ਾ ਹੋਣ ਕਰਕੇ ਇਲਾਕੇ ਵਿਚ ਕਾਫੀ ਰੋਹਬ ਤੇ ਦਬਦਬਾ ਬਣਿਆ ਹੋਇਆ ਸੀ । ਪਿੰਡ ਵਿਚ ਵੀ ਬਹੁਤ ਵੱਡਾ ਧੜਾ ਨੰਬਰਦਾਰ ਮਗਰ ਹੀ ਸੀ ।

ਸਿੰਘ ਸਭਾ ਲਹਿਰ ਦੀ ਕਾਂਗ, ਰਾਵੀ ਦੇ ਹੜ੍ਹ ਵਾਂਗ-ਸਿਖਰਾਂ ਤੇ ਆਈ ਹੋਈ ਸੀ । ਲਾਹੌਰ ਤੋਂ ਉਠੀਆਂ, ਏਸ ਦੀਆਂ ਲਹਿਰਾਂ ਨੇ, ਸਾਰੇ ਪੰਜਾਬ ਵਿਚ ਸੈਲਾਬ ਲੈ ਆਂਦਾ । ਜਿਸ ਵਿਚ ਨੀਲਿਆਂ ਵਾਲੀ ਦੇ ਸਰਦਾਰਾਂ ਜ਼ੈਲਦਾਰਾਂ ਦਾ ਏਹ ਨਾਮਧਾਰੀ ਖਾਨਦਾਨ ਵੀ ਬਹਿ ਗਿਆ ਤੇ ਬੀਬੀ ਵੀਰੋ ਦਾ ਰਿਸ਼ਤਾ ਵੀ ਏਸ ਕਾਂਗ ਦੇ ਇਕੋ ਝਟਕੇ ਨਾਲ ਟੁੱਟ ਗਿਆ ।

ਉਸ ਵੇਲੇ ਧੀਆਂ ਦਾ ਰਿਸ਼ਤਾ ਟੁਟਣਾ ਸਿਰ ਵੱਟੇ ਦੀ ਬਾਜ਼ੀ ਸੀ । ਪਰ ਸਰਦਾਰ ਸੁੰਦਰ ਸਿੰਘ ਜੀ ਨੇ ਸਾਫ ਕਹਿ ਦਿਤਾ ਕਿ ਏਹ ਰਿਸ਼ਤਾ ਕੇਵਲ ਤੁਹਾਡੇ ਨਾਮਧਾਰੀ ਹੋਣ ਕਰਕੇ ਹੀ ਮੈਂ ਕੀਤਾ ਸੀ । ਜੇ ਤੁਸੀਂ ਨਹੀਂ ਤਾਂ ਅਸੀਂ ਵੀ ਨਹੀਂ ।

ਅੰਬੋ ਜੀ (ਮੇਰੇ ਦਾਦੀ ਜੀ) ਰਿਸ਼ਤਾ ਟੁਟਣ ਤੇ ਬਹੁਤ ਦਿਲਗੀਰ ਹੋਵੇ, ਤੇ ਸਾਧ ਦੇ ਝੂਠੇ ਬਚਨਾਂ ਤੇ ਬਹੁਤ ਰੋਏ । ਕਹਿਣ ਲਗੇ ਏਸ ਤੋਂ ਤਾਂ ਨਾ ਹੋਣਾ ਕਿਤੇ ਚੰਗਾ ਸੀ । ਸਰਦਾਰ ਸੱਦਾ ਸਿੰਘ ਨੇ ਤਾਂ ਏਸ ਨੂੰ ਆਪਣੇ ਲਈ ਇਕ

ਚੈਲਿੰਜ ਸਮਝ ਲਿਆ ਸੀ । ਤੇ ਐਲਾਨ ਕਰ ਦਿਤਾ ਸੀ ਕਿ ਵੀਰੋ ਦਾ ਵਿਆਹ ਜੋ ਹੋਇਆ ਤਾਂ ਏਥੇ ਹੀ ਹੋਵੇਗਾ, ਵਰਨਾ ਸਾਰੀ ਉਮਰ ਘਰੇ ਹੀ ਰਹੇਗੀ ।

ਬਾਬਾ ਸੁੰਦਰ ਸਿੰਘ ਜੀ ਨੂੰ ਗੁਰੂ ਹਰੀ ਸਿੰਘ ਜੀ ਦਾ ਉਹ ਬਚਨ ਯਾਦ ਆ ਗਿਆ ਜੋ ਉਹਨਾਂ ਕੁਝ ਚਿਰ ਪਹਿਲਾਂ, ਗੁਰੂਸਰ ਦੇ ਦੌਰੇ ਸਮੇਂ ਕੀਤਾ ਸੀ; ਕਿ ਇਹ ਬੀਬੀ ਤਾਂ ਸਾਡੀ ਹੈ ।

ਬਾਬਾ ਜੀ, ਏਸ ਖੁਸ਼ੀ ਵਿਚ ਝੂਮ ਉਠੇ ਤੇ ਕਿਹਾ,

ਰਾਮ ਕੌਰ ਉਹ ਉਹ ਸਾਧ ਝੂਠਾ ਨਹੀਂ ਸੀ । ਏਹ ਰਿਸ਼ਤਾ ਹੁਣ ਉਸ ਥਾਂ ਕਰਾਂਗੇ, ਜਿਸ ਤੋਂ ਉਚੀ ਸੁਚੀ ਹੋਰ ਕੋਈ ਵੀ ਥਾਂ ਨਹੀਂ ।

ਤੈਨੂੰ ਗੁਰੂ ਹਰੀ ਸਿੰਘ ਜੀ ਦਾ ਉਹ ਬਚਨ ਯਾਦ ਹੈ । ਜਦੋਂ ਉਹਨਾਂ ਕਿਹਾ ਸੀ—ਏਹ ਬੀਬੀ ਤਾਂ ਸਾਡੀ ਹੈ ? ਮੈਂ ਤਾਂ ਏਸ ਦਾ ਸੰਕਲਪ ਹੁਣ ਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਮਹਾਰਾਜ ਪ੍ਰਤਾਪ ਸਿੰਘ ਵਲ ਕਰ ਦਿਤਾ ਹੈ । ਹੁਣ ਦਸ ! ਉਹ ਸਾਧ ਸੱਚਾ ਸੀ ਕਿ ਝੂਠਾ ?

ਅੰਬੋ ਜੀ ਗਦ-ਗਦ ਪ੍ਰਸੰਨ ਹੋਕੇ ਕਹਿਣ ਲਗੇ—ਕਿਵੇਂ ਤੁਹਾਡੀ ਖੁਸ਼ੀ ਹੈ ਓਵੇਂ ਹੀ ਮੇਰੀ ਖੁਸ਼ੀ ਹੈ ।

ਕੁੜਮ ਕਬੀਲਾ ਤੋੜੀਦਾ ।
ਇਕ ਭੈਣੀ ਵਾਲਾ ਲੋੜੀਦਾ ।

ਬਾਬਾ ਸੱਦਾ ਸਿੰਘ, ਤਿੰਨਾਂ ਪਿੰਡਾਂ ਦਾ ਮਾਲਕ ਤੇ ਏਸ ਪਿੰਡ ਦਾ ਨੰਬਰਦਾਰ ਸੀ, ਜਿਸ ਦੇ ਸਾਹ ਨਾਲ ਘਾਹ ਬਲਦਾ ਸੀ ? ਇਲਾਕੇ ਦਾ ਮੰਨਿਆਂ ਪ੍ਰਮੰਨਿਆਂ, ਅਲਬੇਲਾ ਸਰਦਾਰ, ਜਿਸ ਦੇ ਤਬੇਲੇ ਵਿਚ ੧੫-੨੦ ਘੋੜੀਆਂ ਹਮੇਸ਼ਾ ਹਿਣਕਦੀਆਂ ਸਨ । ਸੁਭਾ ਦਾ ਖਰ੍ਹਵਾ ਤੇ ਖਿਆਲਾਂ ਦਾ ਕਟੜ । ਜੋ ਕਹਿ ਦਿਤਾ ਸੋ ਕਹਿ ਦਿਤਾ । ਗੱਲ ਤੋਂ ਪਿਛੇ ਹਟਣਾਂ ਉਸ ਲਈ ਮੇਹਣਾ ਸੀ ।

ਦਰਮਿਆਨਾ ਕਦ, ਚੁਸਤ ਸਰੀਰ, ਬਿਨਾਂ ਹੱਥ ਲਾਏ, ਝੜਪਾ ਮਾਰਕੇ, ਉਚੇ ਤੋਂ ਉਚੇ ਘੋੜੇ ਦੀ ਪਿਠ ਤੇ ਬੈਠ ਜਾਣਾ । ਛਾਲ ਮਾਰ ਕੇ ਗਡੇ ਉਤੋਂ ਦੀ ਟੱਪ ਜਾਂਦਾ ਉਸ ਲਈ ਸਾਧਾਰਣ ਗਲ ਸੀ । ਇਸ ਮੰਗਣੀ ਦੇ ਟੁਟਣ ਤੇ ਉਹ ਆਪ ਦੇ ਛੋਟੇ ਭਰਾ ਦਾ ਕੱਟੜ ਦੁਸ਼ਮਣ ਬਣ ਗਿਆ ਸੀ । ਪਿੰਡ ਦੇ ਅਤੇ ਇਲਾਕੇ ਦੇ ਆਮ ਆਦਮੀ ਵੀ, ਬਾਬੇ ਦੇ ਜੁਆਬ ਦੇਣ ਤੇ ਬੇਹੱਦ ਨਰਾਜ਼ ਸਨ ।

ਗੁਰੂ ਹਰੀ ਸਿੰਘ ਜੀ ਚੜ੍ਹਾਈ ਕਰ ਚੁਕੇ ਸਨ । ਤੇ ਗੁਰੂ ਰਾਮ ਸਿੰਘ ਜੀ ਦੀ ਗੱਦੀ ਉਤੇ ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਬਿਰਾਜਮਾਨ ਸਨ ।

ਬਾਬਾ ਸੁੰਦਰ ਸਿੰਘ ਜੀ ਨੇ, ਸਰਦਾਰ ਜੁਆਲਾ ਸਿੰਘ ਮਿਸਤਰੀ ਨੂੰ ਸਦਿਆ ਹੈ ਤੇ ਕਿਹਾ—ਜੁਆਲਾ ਸਿੰਘ ! ਤੂੰ ਯਾਰ ਤਾਂ ਭਾਵੇਂ ਨੰਬਰਦਾਰ ਦਾ ਹੈ ! ਪਰ ਸਿਖ ਤੂੰ ਗੁਰੂ ਰਾਮ ਸਿੰਘ ਦਾ ਹੈਂ । ਏਸ ਵਾਸਤੇ ਤੇਰੀ ਮਦਦ ਦੀ ਹੁਣ ਮੈਨੂੰ ਬੇਹੱਦ ਲੋੜ ਹੈ ।

ਸਰਦਾਰ ਸੁੰਦਰ ਸਿੰਘ ਜੀ ਨੇ ਸੰਖੇਪ ਵਿਚ ਸਾਰੀ ਗੱਲ ਤਾਏ ਜੁਆਲਾ ਸਿੰਘ ਜੀ ਨੂੰ ਸਮਝਾ ਦਿਤੀ । ਅਤੇ ਉਸ ਨੇ ਕਿਹਾ—

ਚਾਚਾ ਜੀ ! ਸਿਰਧੜ ਦੀ ਬਾਜ਼ੀ ਲਾ ਦਿਆਂਗਾ । ਤੁਹਾਡੇ ਨਾਲ ਕੀਤੇ ਵਚਨ ਨੂੰ; ਹਰਫ-ਬਹਰਫ ਸਿਰੇ ਚਾੜ ਦਿਆਂਗਾ । ਹੁਕਮ ਕਰੋ ਮੈਂ ਕੀ ਕਰਨਾ ਹੈ ?

[ਸ: ਜੁਆਲਾ ਸਿੰਘ ਦੁਆਬੇ ਵਿਚੋਂ ਆਕੇ "ਫੂਲੇ ਵਾਲਾ" ਪਿੰਡ ਵਿਚ ਰਹਿੰਦੇ ਸਨ । ਸ: ਸੁੰਦਰ ਸਿੰਘ ਜੀ ਦੇ ਸਹੁਰੇ 'ਫੂਲੇਵਾਲ' ਸਨ । ਉਹ ਮਿਸਤਰੀ ਜੁਆਲਾ ਸਿੰਘ ਨੂੰ ਪੱਗ ਦੇ ਕੇ ਗੁਰੂਸਰ ਲੈ ਆਏ ਸਨ । ਤੇ ਏਸ ਤਰ੍ਹਾਂ ਦੋਹਾਂ ਭਰਾਵਾਂ ਨਾਲ ਹੀ ਏਹਨਾਂ ਦਾ ਭਾਈਚਾਰਾ ਬਣ ਗਿਆ ਸੀ । ਏਹ ਬੜੇ ਦਲੇਰ, ਨਿਰਛਲ ਤੇ ਬਹਾਦਰ ਆਦਮੀ ਸਨ । ਅਤੇ ਬਾਦ ਵਿਚ ਉਹਨਾਂ ਦਾ ਝੁਕਾ ਸ੍ਰਦਾਰ ਸੱਦਾ ਸਿੰਘ ਵੱਲ ਹੋ ਗਿਆ ਸੀ ।]

ਬਾਬਾ ਜੀ ਕਿਹਾ—ਹੁਣੇ ਗਡੀ ਚੜ੍ਹ ਤੇ ਸਾਹਿਬਜ਼ਾਦਿਆਂ ਨੂੰ ਭੈਣੀ ਸਾਹਿਬ ਤੋਂ ਲੈ ਕੇ—ਵਾਪਸੀ ਗੱਡੀ ਮੁੜ ਆ । ਸਾਡੇ ਘੋੜੇ, ਪੱਕੀ ਸਟੇਸ਼ਨ ਤੇ, ਤੁਹਾਡੀ ਇੰਤਜ਼ਾਰ ਕਰਨਗੇ ।

ਸਰਦਾਰ ਜੁਆਲਾ ਸਿੰਘ ਦਿਨ ਚੜ੍ਹਦੇ ਨੂੰ ਲੁਧਿਆਣੇ ਪਹੁੰਚ ਗਏ । ਸਟੇਸ਼ਨ ਤੇ ਉਤਰੇ ਹੀ ਸਨ ਕਿ ਓਧਰੋਂ ਕੁਝ ਸਿੰਘ, ਲਹੌਰੋਂ ਆਉਣ ਵਾਲੀ ਐਕਸਪ੍ਰੈਸ ਗੱਡੀ ਦਾ ਇੰਤਜ਼ਾਰ ਕਰ ਰਹੇ ਸਨ ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਏਸ ਕਹਾਣੀ ਦਾ, ਆਦਿ ਤੋਂ ਅੰਤ ਤਕ ਪਤਾ ਸੀ । ਜਦੋਂ ਉਹ ਗੱਡੀ ਤੋਂ ਉਤਰੇ ਤਾਂ ਸਭ ਤੋਂ ਪਹਿਲਾਂ ਸ: ਜੁਆਲਾ ਸਿੰਘ ਨੇ ਹੀ ਜਾ ਮੱਥਾ ਟੇਕਿਆ । ਸਤਿਗੁਰੂ ਜੀ ਓਸ ਨੂੰ ਇਕ ਪਾਸੇ ਲੈਜਾ ਕੇ ਕਹਿਣ ਲਗੇ—ਕੀ ਗੱਲ ਹੈ ?

ਸ: ਜੁਆਲਾ ਸਿੰਘ ਨੇ ਕਿਹਾ—ਪਾਤਸ਼ਾਹ ਤੁਹਾਨੂੰ ਸਰਦਾਰ ਸੁੰਦਰ ਸਿੰਘ ਜੀ ਯਾਦ ਕਰ ਰਹੇ ਨੇ । ਅਤੇ ਅੱਜ ਹੀ ਗੁਰੂਸਰ ਪਹੁੰਚਣਾ ਹੈ ?

ਸੰਗਤ ਨੂੰ ਓਸੇ ਵੇਲੇ ਸਤਿਗੁਰਾਂ ਨੇ ਭੈਣੀ ਸਾਹਿਬ ਨੂੰ ਵਿਦਿਆ ਕਰ ਦਿਤਾ । ਅਤੇ ਆਪ ਮਾਤਾ ਜੀਵਨ ਕੌਰ ਨੂੰ ਨਾਲ ਲੈ ਕੇ ਅਤੇ ਟੈਮ ਟੇਬਲ ਵੇਖਕੇ ਧੂਰੀ ਨੂੰ ਜਾਣ ਵਾਲੀ ਗੱਡੀ ਤੇ ਸਵਾਰ ਹੋ ਗਏ । ਨਾਲ ਕੇਵਲ ਇਕ ਲਾਂਗਰੀ ਤੇ ਸ: ਜੁਆਲਾ ਸਿੰਘ ਜੀ ਹੀ ਸਨ ।

ਅਲਲ ਸੁਬਹ ਜਦੋਂ ਸ੍ਰੀ ਸਤਿਗੁਰੂ ਜੀ, ਗੁਰੂਸਰ

ਪਹੁੰਚੇ ਤਾਂ ਬਾਬਾ ਜੀ ਤੇ ਮਾਤਾ ਰਾਮ ਕੌਰ ਜੀ ਬੇਹੱਦ ਖੁਸ਼ ਹੋਏ। ਦੋਹਾਂ ਨੇ ਝੁਕ ਕੇ ਨਮਸਕਾਰ ਕੀਤੀ। ਸਤਿਗੁਰੂ ਜੀ ਏਸ ਫੇਰੀ ਸਮੇਂ ਬੜੇ ਖੁਸ਼ ਖੁਸ਼ ਨਜ਼ਰ ਆ ਰਹੇ ਸਨ। ਬੀਬੀ ਵੀਰੋ—ਜੋ ਸਭ ਕੁਝ ਜਾਣਦੀ ਸੀ—ਗੁਛਾ ਮੁਛਾ ਹੋਈ, ਇਕ ਪਾਸੇ ਖੜੀ ਸੀ। ਵੱਡੀ ਭੈਣ ਹਰਨਾਮ ਕੌਰ ਮੂੰਹ ਤੇ ਪੱਲਾ ਰਖੀ ਮੁਸ਼ਕੜੀਏਂ ਹੱਸ ਰਹੀ ਸੀ।

ਸ੍ਰਦਾਰ ਸੁੰਦਰ ਸਿੰਘ ਜੀ ਦੇ ਤਿੰਨੇ ਹੀ ਸਪੁਤਰ—ਸ: ਕਿਰਪਾਲ ਸਿੰਘ, ਸੂਬਾ ਮੀਹਾਂ ਸਿੰਘ ਤੇ ਸ੍ਰਦਾਰ ਨਾਹਰ ਸਿੰਘ ਜੀ ਤੇ ਏਹਨਾਂ ਦੇ ਘਰੋਂ—ਮੇਰੀਆਂ ਤਾਈਆ ਚਾਚੀਆਂ—ਸਭ ਇਕ ਮਿੰਟ ਵਿਚ ਹੀ ਕੱਠੇ ਹੋ ਗਏ ਸਨ। ਸ: ਜੁਆਲਾ ਸਿੰਘ ਤੇ ਓਹਨਾਂ ਦਾ ਸਪੁਤਰ ਸ੍ਰ: ਗੁਰਦਿਤ ਸਿੰਘ ਵੀ ਏਸ ਕੌਤੂਹਲ ਭਰੇ ਦ੍ਰਿਸ਼ ਨਾਲ ਆਣ ਜੁੜੇ ਸਨ। ਪ੍ਰੀਵਾਰ ਦੇ ਬਾਲ ਬੱਚੇ ਵੀ ਕੱਠੇ ਹੋ ਗਏ ਸਨ।

ਸ੍ਰਦਾਰ ਕ੍ਰਿਪਾਲ ਸਿੰਘ ਤੇ ਸੂਬਾ ਮੀਹਾਂ ਸਿੰਘ ਜੀ ਓਸ ਵੇਲੇ ਆਪ ਦੇ ਪਿਤਾ ਸ੍ਰ: ਸੁੰਦਰ ਸਿੰਘ ਜੀ ਤੋਂ ਅਲੈਹਦਾ ਹੋ ਗਏ ਸਨ। ਸਿਰਫ ਮੇਰੇ ਪਿਤਾ ਸ੍ਰਦਾਰ ਨਾਹਰ ਜੀ ਹੀ ਮਾਂ ਬਾਪ ਦੇ ਨਾਲ ਸਨ।

ਮਾਤਾ ਰਾਮ ਕੌਰ ਜੀ ਕਿਹਾ—ਬੇਟੀ ! ਸਾਹਿਬਜ਼ਾਦਿਆਂ ਨੂੰ ਮੱਥਾ ਟੇਕ ?

ਬੀਬੀ ਲਾਜਵੰਤੀ ਦੀ ਤਰ੍ਹਾਂ ਹੋਰ ਵੀ ਸੁੰਗੜ ਗਈ ਤੇ ਝੁਕ ਕੇ ਨੌਜੁਆਨ, ਸਤਿਗੁਰੂ ਨੂੰ ਪ੍ਰਣਾਮ ਕੀਤਾ। ਅਤੇ ਪਿਤਾ ਜੀ ਦੇ ਨਾਲ ਲਗਕੇ ਖਲੋ ਗਈ।

ਬਾਬਾ ਜੀ ਨੇ ਹੱਥ ਜੋੜਕੇ ਕਿਹਾ ਪਾਤਸ਼ਾਹ ਏਹ ਬੀਬੀ ਅੱਜ ਤੋਂ ਤੁਹਾਡੀ ਹੈ। ਮੈਂ ਹੁਣ ਬੀਮਾਰ ਰਹਿੰਦਾ ਹਾਂ। ਸਰੀਰ ਦਾ ਕੋਈ ਭਰੋਸਾ ਨਹੀਂ। ਜਿਸ ਵਾਸਤੇ, ਬੇਹੱਦ ਕਾਹਲੀ ਨਾਲ ਆਪ ਨੂੰ ਸੱਦਾ ਭੇਜਿਆ ਹੈ। ਆਪ ਸਾਡੇ ਵਲੋਂ ਏਹ ਭੇਟਾ ਅੰਗੀਕਾਰ ਕਰੋ। ਤੇ ਜਦੋਂ ਚਾਹੋ ਆਕੇ ਲੈ ਜਾਓ। ਮੈਂ ਅੱਜ ਤੋਂ ਸੁਰਖਰੂ ਹਾਂ।

ਸਤਿਗੁਰੂ ਜੀ ਨੇ ਨੀਵੀਂ ਪਾਕੇ ਕਿਹਾ—ਜਿਵੇਂ ਆਪ ਦਾ ਹੁਕਮ। ਮੈਨੂੰ ਸ੍ਰੀਕਾਰ ਹੈ !

ਬਾਬਾ ਸਾਵਣ ਸਿੰਘ ਜੀ ਘਲਾਂ ਵਾਲੇ (ਜੋ ਬੜੇ ਵਧੀਆ ਪਾਠੀ ਤੇ ਕੀਰਤਨ ਕਰਨ ਵਿਚ ਮਾਹਰ ਸਨ ਅਤੇ ਏਥੇ ਹੀ ਰਹਿੰਦੇ ਸਨ) ਕੋਲ ਹੀ ਖਲੋਤੇ ਸਨ। ਸ੍ਰਦਾਰ ਸੁੰਦਰ ਸਿੰਘ ਜੀ ਨੇ ਉਹਨਾਂ ਨੂੰ ਇਸ਼ਾਰੇ ਨਾਲ ਕਿਹਾ—ਚੁਬਾਰੇ ਤੇ ਜਾਕੇ ਪਹਿਲਾਂ ਵਾਕ ਲੈਕੇ ਆਓ ਦਰਬਾਰ ਸਾਹਿਬ ਤੋਂ। ਫੇਰ ਅਰਦਾਸ ਕਰਨੀ ਹੈ।

ਦਰਬਾਰ ਸਾਹਿਬ ਚੁਬਾਰੇ ਵਿਚ ਹੀ ਪ੍ਰਕਾਸ਼ ਰਹਿੰਦਾ ਸੀ। ਵਾਕ ਆਇਆ :—

ਆਸਾ ਮਹਲਾ ੫

ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ।<br>
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨਾ ਪਿਖੁ ਰੀ।<br>
ਇਹੁ ਮਨੁ ਸੁੰਦਰ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ।<br>
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੋਪਾਲਹਿ ਸੰਗਿ ਰੀ।<br>
ਰਹਾਉ ੧<br>
ਭਰਤਾ ਕਹੈ ਸੋ ਮਾਨੀਐ ਏਹੁ ਸੀਗਾਰੁ ਬਣਾਇ ਰੀ।<br>
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ।<br>
ਗੁਰ ਕਾ ਸਬਦ ਕਰ ਦੀਪਕੋ, ਏਹ ਸਤਕੀ ਸੇਜ ਬਿਛਾਇ ਰੀ।<br>
ਆਠ ਪਹਰ ਕਰਿ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ। ੩<br>
ਤਿਸ ਹੀ ਚਜੁ ਸੀਗਾਰੁ ਸਭੁ, ਸਾਈ ਰੂਪ ਅਪਾਰਿ ਰੀ।<br>
ਸਾਈ ਸੁਹਾਗਣ ਨਾਨਕਾ, ਜੋ ਭਾਣੀ ਕਰਤਾਰਿ ਰੀ।

ਜਦੋਂ ਬਾਬਾ ਸਾਵਣ ਸਿੰਘ ਜੀ ਨੇ ਏਹ ਵਾਕ ਪੜ੍ਹਕੇ ਸੁਣਾਯਾ, ਤਾਂ ਸਾਰੇ ਭੈਣ ਭਰਾ ਖੁਸ਼ੀਆਂ ਵਿਚ ਨੱਚ ਉਠੇ ਤੇ ਮੂੰਹਾਂ ਤੇ ਲਾਲੀ ਛਾ ਗਈ ਸਭ ਦੇ।

ਬਾਬਾ ਸਾਵਣ ਸਿੰਘ ਜੀ ਨੇ ਜਦੋਂ ਅਰਦਾਸ ਕਰਕੇ ਜੈਕਾਰਾ ਛਡਿਆ ਤਾਂ ਪਿੰਡ ਵਿਚ ਜੇਹੜੀ ਘੁਸਰ-ਮੁਸਰ ਹੋ ਰਹੀ ਸੀ—ਸੱਚ ਵਿਚ ਬਦਲ ਗਈ।

ਏਧਰ ਖੁਸ਼ੀਆਂ ਦੇ ਭੰਡਾਰੇ ਖੁਲ੍ਹ ਗਏ। ਤੇ ਓਧਰ ਨੰਬਰਦਾਰ ਸਰਦਾਰ ਸੱਦਾ ਸਿੰਘ ਤੇ ਸ: ਅਮਰ ਸਿੰਘ ਸਪੈਦਪੋਸ਼ ਦੇ ਤਨ ਬਦਨ ਨੂੰ ਅੱਗ ਲੱਗ ਗਈ। ਜਿਨ੍ਹਾਂ ਨੇ ਏਹ ਸੌਂਹ ਖਾਧੀ ਸੀ ਕਿ ਏਹ ਵਿਆਹ ਮੁਤਲਿਕ ਏਥੇ ਨਹੀਂ ਹੋਵੇਗਾ। ਵੇਖਾਂਗੇ ਜਦੋਂ ਪ੍ਰਤਾਪ ਸਿੰਘ ਏਥੇ ਢੁਕੇਗਾ। ਲਾਸ਼ਾਂ ਦੇ ਢੇਰ ਲੱਗ ਜਾਣਗੇ। ਸਾਰੀ ਜਨ ਫੂਕ ਦਿਆਂਗੇ।

ਸ੍ਰਦਾਰ ਸੁੰਦਰ ਸਿੰਘ ਜੀ ਨੂੰ ਜਦੋਂ ਆਪ ਦਾ ਸਰੀਰ ਬਚਦਾ ਨਾ ਦਿਸਿਆ ਤਾ ਉਹਨਾ ਆਪ ਦੇ ਤਿੰਨਾਂ ਪੁੱਤਰਾਂ—ਕਿਰਪਾਲ ਸਿੰਘ, ਮੀਹਾਂ ਸਿੰਘ ਤੇ ਨਾਹਰ ਸਿੰਘ ਨੂੰ ਸੱਦਕੇ ਕਿਹਾ—

ਮੇਰਾ ਅੰਤ ਸਮਾਂ ਆ ਪੁਜਾ ਹੈ। ਜੋ ਫਰਜ਼ ਮੈਂ ਪੂਰਾ ਨਹੀਂ ਕਰ ਸਕਿਆ, ਮੇਰਾ ਏਹ ਕੰਮ ਹੁਣ ਤੁਸੀਂ ਪੂਰਾ ਕਰਨਾ ਹੈ ! ਤੁਹਾਡੀ ਛੋਟੀ ਭੈਣ ਵੀਰੋ, ਗੁਰੂ ਹਰੀ ਸਿੰਘ ਜੀ ਦੀ ਨੂੰਹ ਬਣੇ, ਏਹੋ ਮੇਰੀ ਵਸੀਅਤ ਤੇ ਅੰਤਮ ਇੱਛਾ ਹੈ।

ਬਾਬਾ ਜੀ ਦੇ ਭੋਗ ਉਤੇ, ਪੂਰੀ ਤਿਆਰੀ ਨਾਲ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫੇਰ ਆਪ ਦੇ ਸਹੁਰੇ ਘਰ ਨੂੰ ਆਣ ਨਿਵਾਜਿਆ। ਗੁਰੂ ਜੀ ਦੀ ਏਸ ਆਮਦ ਨੇ ਬਲਦੀ ਤੇ ਤੇਲ ਦਾ ਕੰਮ ਕੀਤਾ ਅਤੇ ਨੰਬਰਦਾਰ ਆਪ ਦੇ ਭਰਾ ਦੀ ਕਿਸੇ ਵੀ ਰਸਮ ਵਿਚ ਹਾਜ਼ਰ ਨਾ ਹੋਇਆ, ਤੇ ਸੜ ਬਲਕੇ ਕੋਲੇ ਹੋ ਗਿਆ। ਏਸੇ ਹੀ ਦਿਨ ਵਿਆਹ ਦੀ ਤਾਰੀਖ ਵੀ ਪੱਕੀ ਕਰ ਦਿਤੀ ਗਈ ਜੀ।

ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਤੇ ਅਨੰਤ ਸ਼ਰਧਾ ਰਖਦੇ ਹੋਏ ਵੀ ਬਾਬਾ ਸਦਾ ਸਿੰਘ ਕਹਿੰਦਾ ਸੀ —ਗੁਰੂ ਪੀਰ ਤੇ ਸਾਧ ਸੰਤ,ਮੱਥਾ ਟੇਕਣ ਤੇ ਪੂਜਣ ਯੋਗ ਤਾਂ ਜ਼ਰੂਰ ਹੁੰਦੇ ਹੈਨ। ਪਰ ਸਾਡੀ ਰਿਸ਼ਤੇਦਾਰੀ ਏਹਨਾਂ ਨਾਲ ਨਹੀਂ ਹੋ ਸਕਦੀ। ਏਹ ਸਾਡੀ ਖਾਨਦਾਨੀ ਰੀਤ ਨਹੀਂ।

ਬਾਬਾ ਸੱਦਾ ਸਿੰਘ ਤੇ ਉਸਦੇ ਭਤੀਜਿਆਂ ਵਿਚ ਏਹ ਵਿਆਹ ਵੱਕਾਰ ਦਾ ਸੁਆਲ ਬਣ ਚੁੱਕਾ ਸੀ। ਸਭ ਤੋਂ ਵੱਡੀ ਰੁਕਾਵਟ ਕੁਰਸੀ ਨਸ਼ੀਨ ਸਪੈਦਪੋਸ਼ ਸ: ਅਮਰ ਸਿੰਘ ਸੀ, ਜੋ ਏਸ ਵਿਆਹ ਨੂੰ ਬਿਲਕੁਲ ਪਸੰਦ ਨਹੀਂ ਸੀ ਕਰਦਾ। ਤੇ ਏਸ ਕੰਮ ਵਿਚ ਸਭ ਤੋਂ ਵੱਡਾ ਹਮੈਤੀ ਸੀ, ਬਾਬੇ ਸੱਦਾ ਸਿੰਘ ਦਾ।

ਕਿਸੇ ਤਰ੍ਹਾਂ ਸਤਿਗੁਰੂ ਜੀ ਦੇ ਵਿਆਹ ਦੀ ਏਹ ਰਿਪੋਰਟ ਪੰਜਾਬ ਦੇ ਅੰਗਰੇਜ਼ ਗਵਰਨਰ ਨੂੰ ਲਾਹੌਰ ਪਹੁੰਚ ਗਈ ਸੀ। ਉਸ ਨੇ ਫੌਰਨ ਐਸ.ਡੀ.ਐਮ. ਫਾਜ਼ਿਲਕਾ ਨੂੰ ਤਾਰ ਦੇਕੇ ਕਿਹਾ—ਖਬਰਦਾਰ! ਜੇ ਵਿਆਹ ਵਿਚ ਕਿਸੇ ਤਰ੍ਹਾਂ ਦੀ ਗੜਬੜ ਹੋਈ ਤਾਂ। ਖਰੂਦ ਕਰਨ ਵਾਲੇ ਸਾਰੇ ਆਦਮੀਆਂ ਨੂੰ ਅੰਦਰ ਬੰਦ ਕਰ ਦਿਓ।

ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਰਿਸ਼ਤਾ ਪੱਕਾ ਹੋਣ ਪਿਛੋਂ ਏਹ ਲੜਾਈ ਬੇ-ਹੱਦ ਸ਼ਿਦਤ ਅਖਤਿਆਰ ਕਰ ਗਈ ਸੀ। ਆਲੇ ਦੁਆਲੇ ਜੱਟਾਂ ਦੇ ਪਿੰਡ ਵੀ ਸਾਰੇ ਨੰਬਰਦਾਰ ਦੇ ਮਗਰ ਸਨ। ਵਿਆਹ ਵਾਸਤੇ ਕਿਤੋਂ ਕੋਈ ਚੀਜ਼ ਨਹੀਂ ਸੀ ਮਿਲ ਰਹੀ। ਹਰ ਮੋੜ ਤੇ ਕੁਝ ਨਹੀਂ ਤੁਹਾਡੇ ਲਈ। ਵਾਪਸ ਚਲੇ ਜਾਓ ਦੇ ਹੀ ਨਾਹਰੇ ਗੂੰਜਦੇ ਸਨ।

ਬੱਦੀ ਵਾਲੇ ਤੋਂ ਤਾਇਆ ਮੀਹਾਂ ਸਿੰਘ ਜੀ ਸੰਗਤਾਂ ਦੇ ਹੇਠ ਵਿਛੌਣ ਵਾਸਤੇ ਦਰੀਆਂ ਤੇ ਪੱਟੀਆਂ ਲੈਣ ਗਏ। ਅਗੋਂ ਭੋਲ੍ਹਾ ਸਿੰਘ ਹੋਰਾਂ ਕਿਹਾ—ਅਸੀਂ ਤੇਰਾ ਸਿਰ ਲੈਣ ਨੂੰ ਫਿਰਦੇ ਹਾਂ ਤੂੰ ਪੱਟੀਆਂ ਭਾਲਦਾ ਹੈਂ?

ਪਰ, "ਸੰਤਾਂ ਦੇ ਕਾਰਜ ਆਪ ਖਲੋਆ, ਹਰਿ ਕੰਮ ਕਰਾਵਣ ਆਇਆ ਰਾਮ" ਦੇ ਮਹਾਂਵਾਕ ਅਨੁਸਾਰ ਤਾਇਆ ਜੀ, ਨਿੰਮੋਝੂਣੇ ਹੋਕੇ ਪਿੰਡੋਂ ਨਿਕਲ ਹੀ ਰਹੇ ਸਨ ਕਿ ਅਗੋਂ ਸ੍ਰਦਾਰ ਨਰੈਣ ਸਿੰਘ ਨੇ ਆ ਸਤਿਸ੍ਰੀ ਅਕਾਲ ਗਜਾਈ।

ਮੀਹਾਂ ਸਿਆਂ ਉਦਾਸ ਕਿਉਂ ਹੈਂ?

ਤਾਇਆ ਜੀ ਨੇ ਸਾਰੀ ਗੱਲ ਦੱਸ ਦਿਤੀ ਤੇ ਏਹ ਵੀ ਦੱਸ ਦਿਤਾ ਕਿ ਨੰਬਰਦਾਰ ਨੇ ਵੈਲੀਆਂ ਨਾਲ ਚੁਬਾਰਾ ਭਰ ਛੱਡਿਆ ਹੈ; ਜਿਨ੍ਹਾਂ ਕੋਲ ਛਵੀਆਂ ਗੰਡਾਸੀਆਂ ਤੇ ਬੰਦੂਕਾਂ ਦੇ ਢੇਰ ਲਗੇ ਹੋਏ ਹੈਨ।

ਸ੍ਰਦਾਰ ਨਰੈਣ ਸਿੰਘ ਨੇ ਕਿਹਾ ਫਿਕਰ ਨਾ ਕਰ ਮੈਂ ਤੇਰੇ ਨਾਲ ਹਾਂ। ਪਰਵਾਹ ਨਾ ਕਰੀਂ ਕਿਸੇ ਗੱਲ ਦੀ। ਅਨੰਦ ਵਾਲੇ ਦਿਨ ਗੱਡਾ ਪੱਟੀਆਂ ਤੇ ਦਰੀਆਂ ਦਾ ਤੇਰੇ ਘਰ ਪਹੁੰਚ ਜਾਵੇਗਾ। ਮੈਂ ਵੀ ਡਾਂਗ ਬਹਾਦਰ ਗੱਭਰੂਆਂ ਨੂੰ ਨਾਲ ਲੈਕੇ ਆਇਆ ਲੈ। ਤੂੰ ਜ਼ਰਾ ਫਾਜ਼ਿਲਕਾ ਹੋ ਆਵੀਂ।

ਅੱਜ ਤੋਂ ਕੋਈ ੭੦ ਸਾਲ ਪਹਿਲਾਂ ਦੀ ਗੱਲ ਹੈ— ਅੰਗਰੇਜ਼ ਜਿਸਦੇ ਰਾਜ ਵਿਚ ਕਹਿੰਦੇ ਨੇ ਬਾਰਾਂ ਸੂਰਜ ਚੜ੍ਹਦੇ ਸਨ। ਉਚੇ ਅਸਮਾਨ ਤੋਂ ਲੈਕੇ ਧੁਰ ਪਤਾਲ ਤਕ ਉਸੇ ਦਾ ਰਾਜ ਸੀ। ਏਸ਼ੀਆ, ਅਫਰੀਕਾ, ਯੋਰਪ, ਅਮਰੀਕਾ, ਸਭ ਥਾਂ ਅੰਗਰੇਜ਼ੀ ਬੈਂਡ ਦੀ ਅਵਾਜ਼ ਗੂੰਜਦੀ ਸੀ। ਭਾਰਤ, ਆਸਟਰੇਲੀਆ, ਮਿਸਰ, ਯੂਗਾਂਡਾ. ਕੀਨੀਆਂ, ਬਰ੍ਹਮਾ, ਲੰਕਾ ਤੇ ਕੈਨੇਡਾ ਤੇ ਯੂਨੀਅਨ ਜੈਕ ਲਹਿਰਾ ਰਿਹਾ ਸੀ। ਉਸੇ ਰਾਜ ਦਾ ਰੁਕਨ ਤਹਿਸੀਲ ਫਾਜ਼ਿਲਕਾ ਦਾ ਅੰਗਰੇਜ਼ ਅਫਸਰ ਐਸ.ਡੀ.ਐਮ. ਮਿਸਟਰ ਕਾਨਰ ਸੀ।

ਸਾਹਬ! ਅਸੀਂ ਆਪਣੀ ਭੈਣ ਦਾ ਵਿਆਹ ਕਰਨਾ ਹੈ, ਜਿਸਨੂੰ ਮੇਰਾ ਤਾਇਆ ਨੰਬਰਦਾਰ ਸਦਾ ਸਿੰਘ ਤੇ ਅਮਰ ਸਿੰਘ ਸਪੈਦਪੋਸ਼ ਅੜਿਕਾ ਲਾ ਰਹੇ ਹਨ। ਓਹਨਾਂ ਦੇ ਇਲਾਕੇ ਦੇ ਧਾੜਵੀ, ਲੜਾਕੇ ਤੇ ਵੈਲੀ ਕੱਠੇ ਕਰਕੇ ਚੁਬਾਰਿਆਂ ਵਿਚ ਭਰ ਰੱਖੇ ਹੈਨ। ਮੈਨੂੰ ਧਮਕੀ ਦਿਤੀ ਹੈ ਸਮੇਤ ਲਾੜੇ ਦੇ ਸਾਰੀ ਜੰਨ (ਜੰਞ) ਫੂਕ ਦਿਆਂਗੇ ਤੇ ਤੁਹਾਡੇ ਘਰਾਂ ਨੂੰ ਅੱਗ ਲਾਕੇ ਸਾੜ ਦਿਆਂਗੇ, ਜੇ ਏਹ ਰਿਸ਼ਤਾ ਏਥੋਂ ਤੋੜ ਕੇ, ਨੀਲਿਆਂ ਵਾਲੀ ਦੇ ਸ੍ਰਦਾਰ ਗੁਰਮੁਖ ਸਿੰਘ ਜ਼ੈਲਦਾਰ ਦੇ ਪੁਤਰ ਨੂੰ ਨਾ ਕੀਤਾ ਤਾਂ।

ਵਿਆਹ ਵਿਚ ਕੇਵਲ ਹਫਤਾ ਹੀ ਬਾਕੀ ਹੈ। ਆਪ ਮੇਰੀ ਮਦਦ ਕਰੋਂ ਤਾਂ ਬੜੀ ਮਿਹਰਬਾਨੀ ਹੋਵੇਗੀ। ਵਰਨਾ ਸਾਡਾ ਸਾਰਾ ਪਿੰਡ ਹੀ ਤਬਾਹ ਹੋ ਜਾਵੇਗਾ।

ਮਿਸਟਰ ਸਿੰਘ ਦਰਖਾਸਤ ਲਿਖਕੇ ਦੇ ਜਾਓ, ਮੈਂ ਅਭੀ ਇੰਤਜ਼ਾਮ ਕਰਤਾ ਹੂੰ। ਆਪ ਨਿਸਚਿੰਤ ਹੋਕੇ ਵਿਆਹ ਦੀ ਤਿਆਰੀ ਕਰੋ: ਮਿਸਟਰ ਕਾਨਰ ਨੇ ਕਿਹਾ।

ਹੁਣ ਮੈਦਾਨ ਸਾਫ਼ ਸੀ। ਪੂਰੀ ਗਾਰਦ ਗੁਰੂਸਰ ਪਹੁੰਚ ਚੁੱਕੀ ਸੀ। ਇਨਸਪੈਕਟਰ ਨੇ ਆਉਣਸਾਰ ਕਹਿ ਦਿਤਾ ਸੀ। ਕੋਈ ਵੀ ਨਾ ਪਸੰਦੀਦਹ ਆਦਮੀ ਮੈਨੇ ਯਹਾਂ ਦੇਖ ਲੀਆ ਤੋ ਛਹਿ ਮਹੀਨੇ ਕੇ ਲਿਏ ਅੰਦਰ ਕਰ ਦੀਆ ਜਾਏਗਾ। ਆਪ ਕੀ ਖੈਰੀਅਤ ਇਸੀ ਮੇਂ ਹੈ ਕਿ ਏਕ ਮਹੀਨੇ ਕੇ ਲਿਏ ਗਾਉਂ ਛੋਡ ਕਰ ਕਹੀਂ ਦੂਰ ਚਲੇ ਜਾਓ। ਯਹਾਂ ਕਹੀਂ ਨਜ਼ਦੀਕ ਕਿਸੀ ਗਾਉਂ ਮੈਂ ਭੀ ਕੋਈ ਆਦਮੀ ਦੇਖ ਲਿਆ ਤੋ ਛੇ ਮਾਹ ਕੇ ਲਿਏ ਫੀਰੋਜ਼ਪੁਰ ਜੇਲ੍ਹ ਮੇਂ ਭੇਜ ਦੀਆ ਜਾਏਗਾ!

ਏਧਰ ਸਤਿਗੁਰੂ ਜੀ ਨੇ ਸੰਤ ਰੂੜ ਸਿੰਘ ਤੇ ਜਵੰਦ ਸਿੰਘ ਜੀ ਨੂੰ ਕਿਹਾ ਕਿ ੨੦ ਜੁਆਨ ਨਾਲ ਲੈਕੇ ਗੁਰੂਸਰ ਪਹੁੰਚ ਜਾਓ, ਓਥੇ ਤੁਹਾਡੀ ਸਖਤ ਜ਼ਰੂਰਤ ਹੈ। ਪੂਰੀ ਤਰ੍ਹਾਂ ਤਿਆਰ ਬਰਤਿਆਰ ਹੋਕੇ ਪਹਿਰਾ ਦੇਣਾ ਤਾਂਕਿ ਕੋਈ ਵਿਘਨ ਨਾ ਵਿਆਪ ਜਾਵੇ।

ਸੰਤ ਰੂੜ ਸਿੰਘ ਤੇ ਜਵੰਦ ਸਿੰਘ ਓਹ ਯੋਧੇ ਸਨ ਜਿਨ੍ਹਾਂ ਨੇ 'ਮਾਈਸਰਖਾਨੇ' ਜਾਕੇ ਓਸ ਤੇਲੀ ਨੂੰ ਖਤਮ ਕੀਤਾ ਜੋ ਗੁਰੂ ਰਾਮ ਸਿੰਘ ਬਣਕੇ ਮਾਈ ਅਤਰੀ ਦਾ ਸਤ ਭੰਗ ਕਰ ਰਿਹਾ ਸੀ ।

ਤੇਲੀ ਬੇਹੱਦ ਖ਼ੂਬਸੂਰਤ ਤੇ ਉਚਾ ਲੰਮਾ ਜੁਆਨ ਸੀ । ਜਦੋਂ ਚੁਬਾਰੇ ਚੜ੍ਹਕੇ ਏਹਨਾਂ ਸਿੰਘਾਂ ਨੇ ਵੰਗਾਰਿਆ ਤਾਂ ਓਸਨੇ ਉਤੋਂ ਹੀ ਛਾਲ ਮਾਰ ਦਿਤੀ ਤੇ ਕਾਫ਼ੀ ਅਗੇ ਨਿਕਲ ਗਿਆ । ਪਿਛੇ ਹੀ ਏਹਨਾਂ ਸੂਰਬੀਰਾਂ ਨੇ ਛਾਲ ਮਾਰ ਦਿਤੀ । ਤੇ ਚੌਦਾਂ ਚੌਦਾਂ ਹੱਥ ਦੀਆਂ ਛਾਲਾਂ ਮਾਰਕੇ ਤੇਲੀ ਨੂੰ ਜਾ ਢਾਹਿਆ ਤੇ ਡੱਕਰੇ ਕਰਕੇ ਧਰਤੀ ਵਿਚ ਦਬ ਦਿਤਾ ।

ਜਦੋਂ ਏਹਨਾਂ ਨੂੰ ਮਹਾਰਾਜ ਹੀਰਾ ਸਿੰਘ ਔਫ ਨਾਭਾ ਨੇ ਆਖਿਆ ਕਿ ਮੈਨੂੰ ਓਡੀਆਂ ਓਡੀਆਂ ਛਾਲਾਂ ਮਾਰਕੇ ਦਿਖਾਓ ਜਿਹੜੀਆਂ ਤੇਲੀ ਨੂੰ ਮਾਰਨ ਵੇਲੇ ਲਾਈਆਂ ਸਨ ਤਾਂ ਸਿੰਘਾਂ ਜੁਆਬ ਦਿਤਾ—ਜੀ ਓਹੋ ਜੇਹਾ ਵੇਲਾ ਆਵੇ ਤਾਂ ਹੀ ਅਜੇਹੀਆਂ ਛਾਲਾਂ ਲਗ ਸਕਦੀਆਂ ਹਨ ।

ਭੈਣੀ ਸਾਹਿਬ ਦੇ ਮੁਖ ਪ੍ਰਬੰਧਕ, ਮਹੰਤ ਸੇਵਾ ਸਿੰਘ ਜੀ ਲੰਗਰ ਦੀ ਸੇਵਾ ਵਾਸਤੇ ਲਾਂਗਰੀਆਂ ਸਮੇਤ ਏਥੇ ਪਹੁੰਚ ਚੁੱਕੇ ਸਨ ।

ਲੁਧਿਆਣੇ ਤੋਂ ਜੰਨ ਲੈਕੇ ਸਪੈਸ਼ਲ ਟਰੇਨ ਪੱਕੀ ਪਹੁੰਚ ਚੁਕੀ ਸੀ । ਵਾਤਾਵਰਣ ਬੇਹੱਦ ਤਨਾਓਪੂਰਨ ਤੇ ਭੜਕੀਲਾ ਬਣਿਆ ਹੋਇਆ ਸੀ । ਜੰਨ ਦੀ ਹਿਫ਼ਾਜ਼ਤ ਵਾਸਤੇ ਸੈਂਕੜੇ ਆਦਮੀ ਸਟੇਸ਼ਨ ਤੇ ਪਹੁੰਚ ਗਏ ਸਨ । ਜੋ ਡਾਂਗਾਂ, ਬਰਛੇ ਛਵੀਆਂ ਤੇ ਖੂੰਡਿਆਂ ਨਾਲ ਲੈਸ ਸਨ । ਜਾਨੀ ਵੀ ਛੇ-ਛੇ ਫੁਟੇ ਜੁਆਨ ਸਨ, ਜਿਨ੍ਹਾਂ ਦੇ ਮੁਛਹਿਰੇ ਚੜੇ ਹੋਏ ਤੇ ਡੌਲੇ ਫਰਕ ਰਹੇ ਸਨ ।

ਸਤਿਗੁਰੂ ਜੀ ਦੇ ਪਲੇਟ ਫ਼ਾਰਮ ਤੇ ਕਦਮ ਰਖਦਿਆਂ ਹੀ ਜੈਕਾਰੇ ਛੁਟਣੇ ਸ਼ੁਰੂ ਹੋ ਗਏ । ਰੇਬ ਪਜਾਮੇ ਸਿਧੀਆਂ ਦਸਤਾਰਾਂ ਤੇ ਸਪੈਦ ਖਦਰ ਦੇ ਕਪੜੇ ਵੇਖਕੇ ਮੁਸਲਮਾਨ ਵੀਰ ਏਨੇ ਖੁਸ਼ ਹੋਏ ਜਿਵੇਂ ਉਨ੍ਹਾਂ ਦੇ ਹੀ ਭਾਈ-ਬੰਦ ਤੇ ਪੈਗੰਬਰ ਸਾਹਮਣੇ ਆਣ ਪ੍ਰਤੱਖ ਹੋਏ ਹੋਣ ।

ਏਸ ਇਲਾਕੇ ਦੇ ਮੁਸਲਮਾਨ ਆਮ ਕਰਕੇ ਸਿਧੀਆਂ ਤੇ ਚਿੱਟੀਆਂ ਪੱਗਾਂ ਹੀ ਬੰਨ੍ਹਦੇ ਸਨ । ਅਨੰਦ ਵਾਲੇ ਦਿਨ ਵੀ ਓਹਨਾਂ ਦੀਆਂ ਸੈਂਕੜੇ ਕੁੜੀਆਂ ਚਿੜੀਆਂ ਅਜਪਾਲ, ਕਟਿਆਂ ਵਾਲੀ ਤੇ ਸਰਾਵਾਂ ਤੋਂ ਆਣ ਜੁੜੀਆਂ ਸਨ ।

ਮੁਸਲਮਾਨ ਉਂਜ ਵੀ ਖੁਸ਼ ਤਬਾਹ ਹੁੰਦੇ ਸਨ । ਇਕ ਜੰਨ ਜੋ ਗੱਡੀ ਦੀ ਉਡੀਕ ਵਿਚ ਸਟੇਸ਼ਨ ਤੇ ਬੈਠੀ ਸੀ, ਢੋਲ ਤੇ ਡੱਗਾ ਮਾਰ ਦਿਤਾ । ਮੁੰਡੇ ਗੌਣ ਤੇ ਨੱਚਣ ਲੱਗ ਪਏ । ਜੰਨ ਦੀ ਚੜ੍ਹਤ ਵੇਖਕੇ; ਹਾਲੀ ਹਲ ਛੱਡਕੇ ਸਟੇਸ਼ਨ ਤੇ ਆਣ ਕੱਠੇ ਹੋਏ । ਜਿਵੇਂ ਕਹਿੰਦੇ ਹੋਣ—ਮਾਂ ਮਰੋਂਦੀ ਖੇਤੀ ਤੂੰਬੇ ਨੂੰ ਬੂੜਕਣ ਦੇ ।

ਸਟੇਸ਼ਨ ਦੀ ਡਿਗੀ ਤੇ ਪਾਣੀ ਭਰਨ ਆਈਆਂ ਮੁਟਿਆਰਾਂ ਓਥੇ ਹੀ ਖਲੋਕੇ ਮਾਘਾ ਮਾਰਨ ਲਗ ਪਈਆਂ । ਬਾਬੂ ਬਾਬੂਆਣੀਆਂ ਤੇ ਬਾਰਾਂਮਾਸੀਆਂ ਨੇ ਓਹ ਰੰਗ ਬੰਨ੍ਹਿਆ ਕਿ ਸਾਡੀ ਜੰਨ ਵੀ ਓਹਨਾਂ ਦੇ ਰੰਗ ਵਿਚ ਹੀ ਰੰਗੀ ਗਈ ।

ਜਦੋਂ ਸਾਰਿਆਂ ਨੱਚ ਗਾਕੇ ਚਾਅ ਲਾਹ ਲਿਆ ਫੇਰ ਜੰਨ ਦੀ ਵਾਰੀ ਆਈ ਤਿਆਰੀ ਕਰਨ ਦੀ । ਗੁਰੂ ਸਰੋਂ ਪੱਕੀ ਚਾਰ ਕੋਹ ਸੀ । ਗੱਡਿਆਂ ਤੇ ਜਥੇਦਾਰ ਤੇ ਓਹਨਾਂ ਦੇ ਜਥੇ ਬੈਠ ਗਏ । ਗੜਵੈਲਾਂ ਤੇ ਰੱਥਾਂ ਉਤੇ ਰਾਗੀ ਸਿੰਘ ਸਜ ਗਏ । ਉਦਾਸੀ ਨਿਰਮਲੇ ਤੇ ਸੰਤਾਂ ਮਹੰਤਾਂ ਦੇ ਡੇਰਿਆਂ ਵਾਲੇ ਮਹਾਂਪੁਰਸ਼ ਘੋੜੀਆਂ ਤੇ ਡਟ ਗਏ । ਸੂਬੇ ਊਠਾਂ ਉਤੇ, ਸਭ ਤੋਂ ਉਚੀ ਸ਼ਾਨੋ ਸ਼ੌਕਤ ਨਾਲ ਸੰਭਲਕੇ ਬੈਠ ਗਏ ।

ਸਤਿਗੁਰੂ ਜੀ ਵਾਸਤੇ, ਬੱਦਲਿਆਂ ਦੇ ਪੀਰ ਨੇ ਆਪਣਾ ਖਾਸ ਘੋੜਾ ਸੁਨੈਹਿਰੀ ਜ਼ੀਨ ਤੇ ਕੀਮਤੀ ਕਪੜਾ ਸਜਾਕੇ ਭੇਜਿਆ ਸੀ ਗੁਲਜ਼ਾਰ ਸਬਜ਼ਾ । ਗੁਰੂ ਜੀ ਓਸ ਤੇ ਸਵਾਰ ਏਸ ਤਰ੍ਹਾਂ ਫਬ ਰਹੇ ਹਨ ਜਿਵੇਂ ਬਾਗ਼ ਵਿਚ ਕਰਟੇ ਦਾ ਬੂਟਾ ਮਹਿਕਾਂ ਖਿਲਾਰ ਰਿਹਾ ਹੋਵੇ । ਦੂਸਰੇ ਸਿੰਘ ਜਿਨ੍ਹਾਂ ਦੀ ਚਾਲ ਤੇ ਰਫਤਾਰ ਘੋੜਿਆਂ ਤੋਂ ਵੀ ਤੇਜ਼ ਸੀ, ਪੈਦਲ ਹੋ ਤੁਰੇ ।

ਸੰਤ ਭਗਤ ਸਿੰਘ ਜੀ ਦਾਤੇ ਵਾਲੀਆ ਦਾ ਜਥਾ, ਸਭ ਤੋਂ ਅਗੇ ਗੱਡੇ ਤੇ ਸਵਾਰ ਸੀ, ਜੋ ਗਾ ਰਿਹਾ ਸੀ :—

ਲੈਂਦੀ ਦਸਤ ਹੁਲਾਰੇ, ਕੁੱਤਕ ਲੈਂਦੀ ਏ ।
ਲੈਂਦੀ ਦਸਤ ਹੁਲਾਰੇ, ਕੁੱਤਕ ਲੈਂਦੀ ਏ ।

ਉਸ ਤੋਂ ਪਿਛੇ ਸੰਤ ਬੰਤਾ ਸਿੰਘ ਜੀ ਬੂੜੇ ਡੱਲੇ ਵਾਲਿਆਂ ਦਾ ਜਥਾ ਸੀ ਜੋ ਏਸ ਸ਼ਬਦ ਨਾਲ ਸਾਰੇ ਵਾਤਾਵਰਨ ਨੂੰ ਜੋਸ਼ ਭਰਪੂਰ ਬਣਾ ਰਿਹਾ ਸੀ ।

ਭੇਜਾਂ ਇਕੋ ਬਾਜ ਨੂੰ, ਭੇਜਾਂ ਇਕੋ ਬਾਜ ਨੂੰ ।

ਤੀਸਰੇ ਨੰਬਰ ਤੇ ਸੰਤ ਬੂਟਾ ਸਿੰਘ ਦੇ ਹਰਦਿਤ ਸਿੰਘ ਅਲਾਪ ਰਹੇ ਸਨ :—

ਧੂਹੇ ਕ੍ਰਿਪਾਨਾਂ ਤਿਖੀਆਂ ਤਿਖੀਆਂ ।

ਸੰਤ ਮੋਹਣ ਸਿੰਘ ਜੀ ਵਡਾਲਾ ਜੋਹਲਾਂ ਵਾਲੇ ਜਿਨ੍ਹਾਂ ਦਾ ਕੀਰਤਨ ਰਾਹ ਜਾਂਦੇ ਰਾਹੀਆਂ ਨੂੰ ਕੀਲ ਲੈਂਦਾ ਸੀ ਪੜ੍ਹ ਰਹੇ ਸਨ :—

ਪ੍ਰਿਥਮ ਖੰਡਾ ਸਾਜ ਕੇ ਮਹਾਰਾਜ ।
ਪ੍ਰਿਥਮੇ ਖੰਡਾ ਸਾਜ ਕੇ ਮਹਾਰਾਜ ।

ਉਸਤਾਦ ਭਾਈ ਹਰਨਾਮ ਸਿੰਘ ਜੀ ਦਾ ਜਥਾ ਗਾ ਰਿਹਾ ਸੀ :—

ਚੜ੍ਹੋ ਦਲ ਸਾਜ ਮਹਾਰਾਜ ਗੁਰੂ ਗੋਬਿੰਦ ਸਿੰਘ
ਜ਼ਾਹਰ ਜਗ ਦਿਨ ਹੋਤ ਉਬਲ ਪਬਲਾਕੋ ।

ਭਾਈ ਬਗੀਚਾ ਤੇ ਭਾਈ ਨਥੂ ਗਾ ਰਹੇ ਸਨ :—

ਸਾਜਨ ਮੈਂਡਾ ਚਾਈਆ, ਹਭ ਕਹੀਂਦਾ ਮਿਤ ।
ਹਭੇ ਜਾਨਣ ਆਪਣਾ ਕਹੀਂ ਨ ਠਾਹੇ ਚਿਤ

ਭਾਈ ਕਾਲੂ, ਮਤੂ ਮੌਲੀ ਤੇ ਫਤੂ ਗਾ ਰਹੇ ਸਨ :—

'ਏਕੋ ਓਟ ਤਿਹਾਰੀ ਸਤਿਗੁਰ'

ਸੰਤ ਫੌਜਾ ਸਿੰਘ ਜੀ ਦਾ ਮਿੱਠਾ ਤੇ ਰਸ ਭਿੰਨਾ ਕੀਰਤਨ ਇਉਂ ਜਾਪ ਰਿਹਾ ਸੀ ਜਿਵੇਂ ਝੀਲ ਵਿਚ ਸਮੋਣ ਵਾਸਤੇ ਜਾ ਰਿਹਾ ਅਲਬੇਲਾ ਝਰਨਾ ।

ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ, ਲੈਕਚਰ ਦਿੰਦੇ ਜਾ ਰਹੇ ਸਨ :—

ਕਬਹੂੰ ਸੂਰ ਚੜੇ ਦਿਸ ਪਸ਼ਚਮ
ਗੰਗ ਬਹੀ ਉਲਟੀ ਜੀਅ ਆਵੈ ।

ਸੈਂਕੜੇ ਡਾਂਗ ਬਹਾਦਰ. ਸਾਈਸ ਤੇ ਨੌਕਰ ਚਾਕਰ ਜੰਨ ਨੂੰ ਘੇਰੇ ਵਿਚ ਲੈਕੇ ਏਸ ਤਰ੍ਹਾਂ ਚਲ ਰਹੇ ਸਨ, ਜਿਵੇਂ ਸਚਮੁਚ ਹੀ ਖਾਲਸਾ ਸਰਕਾਰ ਹਜ਼ਾਰੇ ਦੀ ਮੁਹਿੰਮ ਫਤਹ ਕਰਨ ਜਾ ਰਹੀ ਹੋਵੇ ।

ਹਜ਼ਾਰਾਂ ਦੀ ਭੀੜ ਵਿਚ—ਸਤਿਗੁਰੂ ਜੀ—ਹੁਸੀਨ ਮੁਜੱਸਮੇ ਦੀ ਤਰ੍ਹਾਂ ਸੰਗਤ ਵਿਚ ਸਜ ਰਹੇ ਸਨ । ਸੱਸੀ ਦਾਹੜੀ, ਪਤਲੀਆਂ ਸੰਘਣੀਆਂ ਮੁੱਛਾਂ, ਭਰਵਾਂ ਸੁਡੌਲ ਸਰੀਰ । ਗੁਲਾਬੀ ਕਿਮਖਾਬ ਦਾ ਸੁਚੇ ਤਿਲੇ ਨਾਲ ਜ਼ਰੀ ਕੀਤਾ ਸੁਨੈਹਰੀ ਅੰਗਰਖਾ । ਸੀਸ ਤੇ ਸਫੈਦ, ਰੇਸ਼ਮੀ ਦਸਤਾਰ, ਜ਼ਰਾ ਕੁ ਜ਼ਰਕ ਨਾਲ । ਏਸ ਤਰ੍ਹਾਂ ਫਬ ਰਹੇ ਸਨ ਕਿ ਕਿਸੇ ਨੂੰ ਵੀ ਇਸ਼ਾਰਾ ਕਰਨ ਦੀ ਲੋੜ ਨਹੀਂ ਸੀ ਕਿ ਦੂਲ੍ਹਾ ਕੌਣ ਹੈ ।

ਜੰਨ ਜਦੋਂ ਪੱਕੀ ਪਿੰਡ ਵਿਚੋਂ ਲੰਘ ਰਹੀ ਸੀ—ਕੋਠੇ ਬੁੜ੍ਹੀਆਂ ਕੁੜੀਆਂ ਨਾਲ ਉਲਰੇ ਹੋਏ ਸਨ ।

ਸੈਦਾਂ ਵੇਖ ਨੀ ਲਾੜਾ ?

ਅੜੀਏ ਏਹ ਤਾਂ ਸਾਰੇ ਜਗ ਨਾਲੋਂ ਸੋਹਣਾ ਏ । ਰੇਸ਼ਮਾਂ ਨੇ ਆਖਿਆ ।

ਤਦੇ ਤਾਂ ਸਾਰੇ ਬੋਦਲੇ ਨਾਲ ਹੋ ਤੁਰੇ ਹਨ । ਨਹੀਂ ਤਾਂ ਏਹ ਕਿਸ ਨੂੰ ਅੱਖ ਤਲੇ ਲਿਔਂਦੇ ਨੇ । ਸੋਹਣੀ ਨੇ ਅਗੇ ਵਧਕੇ ਆਖਿਆ ।

ਚਲੋ ਨੀ ! ਅਸੀਂ ਤਾਂ ਹੇਠਾਂ ਜਾਕੇ ਕੋਲ ਖਲੋਕੇ ਜੰਨ ਵੇਖਾਂਗੀਆਂ । ਨੂਰਾਂ ਨੇ ਆਖਿਆ ।

ਦਰਸ਼ਕ ਦਸਦੇ ਨੇ ਕਿ ਜੰਨ ਦਾ ਏਹ ਜਲੂਸ ਏਡਾ ਵਡਾ ਸੀ, ਜਿਡਾ ਪਹਿਲਾਂ ਏਥੇ ਕਿਸੇ ਨੇ ਨਹੀਂ ਸੀ ਵੇਖਿਆ । ਮੀਲਾਂ ਵਿਚ ਆਦਮ ਹੀ ਆਦਮ ਨਜ਼ਰ ਆ ਰਿਹਾ ਸੀ । ਜਿਸ ਵਿਚ ਤਮਾਸ਼ਬੀਨਾਂ ਨੇ ਵੀ ਬੜਾ ਵਡਾ ਹਿੱਸਾ ਪਾਇਆ ਸੀ ।

ਜੰਨ ਜਦੋਂ "ਕਟਿਆਂ ਵਾਲੀ" ਅਪੜੀ, ਕੁੜੀਆਂ ਚਿੜੀਆਂ ਤੇ ਬੁੜੀਆਂ ਨੇ ਰਸਤੇ ਦੇ ਦੋਵੇਂ ਪਾਸੇ ਰੋਕ ਲਏ । ਕਾਲੀਆਂ ਚੁੰਨੀਆਂ ਤੇ ਕਾਲੀਆਂ ਹੀ ਕੁੜਤੀਆਂ । ਸ਼ਾਂਤ ਚਿਤ ਸਤਿਗੁਰੂ ਜੀ ਉਦਾਲੇ ਕਾਲੀਆਂ ਘਗਰੀਆਂ ਦਾ ਏਹ ਘੇਰਾ ਏਸ ਤਰ੍ਹਾਂ ਦਿਸ ਰਿਹਾ ਸੀ ਜਿਵੇਂ ਚੰਦਨ ਰੁਖ ਨੂੰ ਕਾਲੇ ਨਾਗਾਂ ਨੇ ਘੇਰ ਲਿਆ ਹੋਵੇ । ਜਾਂ ਕੈਲਾਸ਼ ਪਰਬਤ ਨੂੰ ਕਾਲੇ ਬਦਲਾਂ ਨੇ ਢਕ ਲਿਆ ਹੋਵੇ ।

"ਮਲਿਆਗਰ ਭੁਯੰਗਮ ਬੇੜਿਓ"

ਗੁਰੂ ਸਰ ਤੋਂ ਇਕ ਕੋਹ ਦੇ ਫਾਸਲੇ ਉਤੇ ਤ੍ਰਿਵੇਣੀ ਸੰਗਮ-ਨਹਿਰਾਂ ਦੇ ਤਿੰਨਾਂ ਪੁਲਾਂ ਉਤੇ ਸਤਿਗੁਰੂ ਜੀ ਨੇ ਘੋੜਾ ਜਾ ਰੋਕਿਆ । ਗੜਗੜਾਹਟ ਕਰਦੇ ਰਥ ਤੇ ਗੱਡੇ ਗੱਡੀਆਂ ਵੀ ਪੁਲਾਂ ਤੇ ਆ ਚੜੇ । ਪੜਬੜੇ ਕਰਦੇ ਘੋੜੇ ਵੀ ਟਾਹਲੀਆਂ ਦੀਆਂ ਠੰਢੀਆਂ ਛਾਵਾਂ ਹੇਠ ਆਣ ਖਲੋਤੇ । ਅਤੇ ਊਠ ਵੀ ਪਿਛੇ ਨਾ ਰਹੇ ।

ਪੈਦਲ ਜਾਨੀਆਂ ਨੇ ਮੂੰਹ ਹਥ ਧੋਤਾ ਤੇ ਕਈ ਸ਼ਕੀਨਾਂ ਨੇ ਪੱਗਾਂ ਵੀ ਦੋਬਾਰਾ ਢਾਹ ਕੇ ਬੰਨ੍ਹੀਆਂ ਤੇ ਜੁਤੀਆਂ ਝਾੜੀਆਂ ਜੋ ਬੇ-ਹੱਦ ਚੁਸਤ ਸਨ ਉਹਨਾਂ ਸ਼ਨਾਨ ਵੀ ਕਰ ਲਿਆ । ਘੋੜੇ ਘੋੜੀਆਂ ਪਾਣੀ ਪੀ ਕੇ ਹਿਣ ਹਿਣਾਏ । ਊਠਾਂ ਨੇ ਵੀ ਬੁਕ-ਬੁਕ ਜੀਭਾਂ ਬਾਹਰ ਕਢੀਆਂ । ਘੋੜ ਸਵਾਰ ਜੁਆਨਾਂ ਨੇ ਸ਼ੇਰਾਂ ਦੀ ਤਰ੍ਹਾਂ ਟੋਹਰ ਕਢਿਆ । ਜਦੋਂ ਦੋਬਾਰਾ ਜੰਨ ਤੁਰੀ ਤਾਂ ਘੋੜੇ ਸੀਖ ਪਾ ਹੋ ਕੇ ਫੇਰ ਹਿਣ ਹਿਣਾਏ ।

ਪਿੰਡ ਵਾਲਿਆਂ ਜਦੋਂ ਏਨੀ ਖੂਬਸੂਰਤ ਜੰਨ ਵੇਖੀ ਤਾਂ ਹੈਰਾਨ ਰਹਿ ਗਏ । ਅਸੀਂ ਕੀ ਸੋਚਦੇ ਸਾਂ, ਤੇ ਕੀ ਹੋ ਗਿਆ ਹੈ । ਨੰਬਰਦਾਰ ਤਾਂ ਕਹਿੰਦਾ ਸੀ—ਏਥੇ ਭੂਤ ਨਚਣਗੇ, ਤੇ ਉਲੂ ਬੋਲਣਗੇ । ਜੰਨ ਦੇ ਜੂਹ ਵਿਚ ਔਂਦਿਆਂ ਹੀ ਲੋਥ ਤੇ ਲੋਥ ਚਾੜ੍ਹ ਦਿਆਂਗੇ । ਪਰ ਏਥੇ ਤਾਂ ਬੜੇ ਬਹਾਦਰਾਂ ਦਾ ਇਕ ਵੀ ਬੰਦਾ ਨਹੀਂ ਦਿਸਦਾ । ਈਸ਼ਰ ਝਿਉਰ ਨੇ ਆਖਿਆ ।

ਦਿਸੇ ਮਾਂ ਦਾ ਸਿਰ, ਇਨਸਪਿੱਟਰ ਦੀ ਇਕੋ ਘੁਰਕੀ ਨਾਲ ਸਾਰੇ ਪਿੰਡ ਛਡ ਕੇ ਦੌੜ ਗਏ । ਨਰੈਣ ਸਿੰਘ ਅਮਲੀ ਨੇ ਆਖਿਆ ।

ਵਿਰੋਧੀਆਂ ਤੇ ਏਨੀ ਸਖਤੀ ਵੇਖਕੇ—ਸਾਰੇ ਪਿੰਡ ਵਿਚ ਏਸ ਅਨੋਖੀ ਜੰਨ ਨੂੰ ਵੇਖਣ ਲਈ ਬੇਹੱਦ ਉਤਸਾਹ ਭਰ ਗਿਆ । ਪਿੰਡ ਦੇ ਸਾਰੇ ਆਦਮੀ ਗਰੀਬ ਗੁਰਬੇ ਤੇ ਬੁੜੀਆ ਸਮੇਤ ਜੰਨ ਦੀ ਅਗਵਾਈ ਵਾਸਤੇ ਪਿੰਡ ਦੀ ਢਾਬ ਤੇ ਪਹੁੰਚ ਗਏ । ਤੇ ਪੂਰੇ ਜੋਸ਼ ਖਰੋਸ਼ ਨਾਲ ਜੰਨ ਦਾ ਸੁਆਗਤ ਕੀਤਾ ।

ਸਾਰੀ ਰਾਤ ਦੀਵਾਨ ਸਜੇ ਰਹੇ—ਜਥੇਦਾਰ ਬਦਲਦੇ ਰਹੇ ਤੇ ਕੀਰਤਨ ਹੁੰਦਾ ਰਿਹਾ । ਸੂਬਾ ਅਨੰਦ ਦੀ ਤਿਆਰੀ

ਹੋਈ। ਆਸਾ ਦੀ ਵਾਰ ਦੀਆਂ ਸੁਰਾਂ ਨਾਲ ਅਸਮਾਨ ਗੂੰਜ ਉਠਿਆ।

ਬੀਬੀ ਵੀਰੋ ਨੂੰ ਸ਼ਨਾਨ ਕਰਕੇ ਵਧੀਆ ਸਫੈਦ ਰੇਸ਼ਮੀ ਕਪੜਿਆਂ ਨਾਲ ਸਜਾਇਆ ਗਿਆ। ਸਤਿਗੁਰੂ ਜੀ ਸਵੇਰ ਤੋਂ ਹੀ ਆਸਾ ਦੀ ਵਾਰ ਵਿਚ ਬਿਰਾਜਮਾਨ ਸਨ। ਉਹਨਾਂ ਦੇ ਖਬੇ ਹੱਥ ਬੀਬੀ ਵੀਰੋ ਨੂੰ ਬਿਠਾਇਆ ਗਿਆ। ਜਦੋਂ ਜੋੜੀ ਨੂੰ ਅੰਮ੍ਰਿਤ ਛਕਾਇਆ ਗਿਆ, ਉਹ ਨਜ਼ਾਰਾ ਬੜਾ ਹੀ ਅਦਭੁਤ ਸੀ। ਚਾਰ ਚੁਫੇਰੇ ਜਨਾਨੀਆਂ ਦੀਆਂ ਪਲਟਨਾਂ ਨਜ਼ਰ ਆ ਰਹੀਆਂ ਸਨ। ਗੁਆਂਢੀ ਪਿੰਡਾਂ ਦੇ ਬੁੜ੍ਹੀਆਂ ਬੰਦੇ ਵੀ ਏਸ ਅਜੀਬੋ ਗਰੀਬ ਵਿਆਹ ਦਾ ਆਨੰਦ ਲੈਣ ਵਾਸਤੇ ਆਣ ਕੱਠੇ ਹੋਏ ਸਨ।

ਉਸ ਜ਼ਮਾਨੇ ਵਿਚ ਨੰਗੇ ਮੂੰਹ ਅਨੰਦ ਅਤੇ ਉਹ ਵੀ ਦਿਨ ਚੜੇ। ਹੈਰਾਨ ਕਰਨ ਵਾਲੀ ਘਟਨਾ ਸੀ।

ਬੇਦੀ ਖੂਬ ਸੂਰਤ ਫੁਲਾਂ ਨਾਲ ਸਜਾਈ ਗਈ ਤੇ ਉਤੋਂ ਫੁਲਕਾਰੀ ਦੀ ਛਤ ਬਣ ਗਈ ਜਿਸ ਤੇ ਵੇਦੀ ਬਨੌਣ ਵਾਲੇ ਮਿਸਤਰੀ ਦਾ ਹੱਕ ਹੁੰਦਾ ਹੈ :—

ਹਵਨ ਦੀ ਸੁਬਾਸ ਸਾਰੇ ਵਾਤਾਰਰਣ ਵਿਚ ਫੈਲ ਰਹੀ ਸੀ। ਅਮਰ ਸਿੰਘ, ਕੌਰ ਸਿੰਘ, ਲਛਮਣ ਸਿੰਘ, ਖੁਸ਼ਹਾਲ ਸਿੰਘ ਤੇ ਬਾਬਾ ਸੋਣ ਸਿੰਘ ਨੇ ਅੰਮ੍ਰਿਤ ਬਣਾਇਆ। ਸੰਤ ਮੋਹਣ ਸਿੰਘ, ਬਾਬਾ ਲਖਾ ਸਿੰਘ ਤੇ ਸੰਤ ਗੋਧਾ ਸਿੰਘ [ਜੋ ਗੁਰੂ ਜੀ ਦਾ ਮਾਮਾ ਸੀ] ਨੇ ਲਾਵਾਂ ਪੜ੍ਹੀਆਂ। ਅਤੇ ਜ਼ਨਾਨੀਆਂ ਨੇ ਖੁਸ਼ੀਆਂ ਦੇ ਗੀਤ ਗੌਣੇ ਸ਼ੁਰੂ ਕਰ ਦਿਤੇ। ਏਸ ਤਰ੍ਹਾਂ ਇਕ ਪਾਸੇ ਗੁਰਬਾਣੀ ਤੇ ਦੂਸਰੇ ਪਾਸੇ ਘਰ-ਬਾਣੀ ਇਕਠੇ ਹੀ ਚਲਦੇ ਰਹੇ।

ਰਾਗੀਆਂ ਨੇ, "ਅਨਹਦ ਧੁਨੀ ਦਰ ਵਜਦੇ"
ਵਿਆਹ ਹੋਇਆ ਮੇਰੇ ਬਾਬਲਾ ਅਤੇ
ਜੋੜੀ ਜੀਏ ਜੁਗ ਚਾਰ ਤਿਹਾਰੀ
ਦੇਹ ਅਸੀਸ, ਕਹਿਓ ਜਗਦੀਸ਼
ਏਹ ਜੋੜੀ ਜੀਏ ਜੁਗ ਚਾਰ ਤਿਹਾਰੀ।
ਅਨੰਦ ਪੜ੍ਹਿਆ ਤੇ ਅਰਦਾਸ ਹੋਈ।

ਹੁਣ ਸ਼ਗਨਾਂ ਦੀ ਵਾਰੀ ਆਈ। ਸਤਿਗੁਰੂ ਜੀ ਪਲੰਘ ਤੇ ਆਣ ਬਿਰਾਜੇ। ਮਿਸ਼ਰੀ ਪਤਾਸੇ ਤੇ ਠੂਠੀਆਂ ਨਾਲ ਬੀਬੀ ਵੀਰੋ ਦੀ ਝੋਲੀ ਦੋ ਵਾਰ ਭਰ ਦਿਤੀ ਗਈ। ਸਭ ਤੋਂ ਵਧ ਸ਼ਗਨ, ਪਠਾਣੀਆਂ ਤੇ ਬਾਗੜਨੀਆਂ ਨੇ ਪਾਏ। ਨਾਲੇ ਗੁਰੂ ਜੀ ਨੂੰ ਨਿਕੇ ਨਿਕੇ ਮਖੌਲ ਕੀਤੇ। ਗੁਰੂ ਜੀ ਮੁਸਕੌਂਦੇ ਰਹੇ।

ਕੁੜੀਆਂ ਚਿੜੀਆਂ ਜਿਹੜੀਆਂ ਪਹਿਲਾਂ ਸੰਗਦੀਆਂ ਤੇ ਡਰਦੀਆਂ ਸਨ—ਉਹਨਾਂ ਦੇ ਹੌਂਸਲੇ ਵਧ ਗਏ ਤੇ ਸਾਰੀਆਂ ਨੇ ਘੇਰਾ ਪਾ ਕੇ ਗੁਰੂ ਜੀ ਨੂੰ ਸਿਠਣੀਆਂ ਦੇਣੀਆਂ ਸ਼ੁਰੂ ਕਰ ਦਿਤੀਆਂ।

ਸਾਡੀ ਭੈਣ ਦੇ ਚਿਟੇ ਚਿਟੇ ਦੰਦ ਵੇ।
ਪ੍ਰੋਹਣਿਆਂ ਚੁਪ ਕਿਉਂ ਬੈਠੇਂ
ਸਾਨੂੰ ਹਸਕੇ ਸੁਣਾ ਕੋਈ ਛੰਦ ਵੇ।
ਭੈਣ ਤਾਂ ਸਾਡੀ ਚਿਟੀ ਚਿਟੀ
ਤੂੰ ਸਾਨੂੰ ਇਉਂ ਦਿਸਦੈ-ਜਿਵੇਂ
ਮੂੰਹ ਤੇ ਮਲੀ ਹੋਈ ਚਿਟੀ ਟਿਕੀ।

ਕੁੜੀਓ ਖਬਰਦਾਰ! ਸੋਹਣੇ ਗੀਤ ਗਾਓ। ਅੰਬੋ ਜੀ ਆਖਿਆ। ਨਹੀਂ ਅੰਮਾਂ ਅਸੀਂ ਸੋਹਣੇ ਗੀਤ ਗਾਵਾਂ ਗੀਆਂ। ਕੁੜੀਆਂ ਜੁਆਬ ਦਿਤਾ।

ਸਾਡੀ ਭੈਣ ਤਾਂ ਪਤਲੀ ਪਤੰਗ ਵੇ
ਤੂੰ ਸਾਨੂੰ ਇਉਂ ਲਗਦਾ, ਜਿਵੇਂ—
ਵਟ ਤੇ ਉਗਿਆ ਅੰਬ ਵੇ।
ਪ੍ਰੋਹਣਿਆਂ ਮੰਨ ਨਾ ਮੰਨ ਵੇ
ਤੂੰ ਸਾਨੂੰ ਇਉ ਲਗਦਾ—ਜਿਵੇਂ
ਚੜ੍ਹਿਆ ਈਦ ਦਾ ਚੰਨ ਵੇ।
ਪ੍ਰੋਹਣਿਆਂ ਸਚ ਸਚ ਦਸ ਵੇ,
ਤੇਰੇ ਗਲ ਵਿਚ ਮਾਲਾ ਮੋਤੀਆਂ ਦੀ
ਕੇ ਝੂਠਾ ਕਚ ਵੇ।

ਕੁੜੀਓ! ਜਾਓ! ਦੌੜੋ ਏਥੋਂ!!! ਕਿਥੇ ਰੌਲਾ ਪਾ ਰਖਿਆ ਹੈ। ਹਰਨਾਮ ਸਿੰਘ ਦੇਊ ਨੇ ਗੁਸੇ ਵਿਚ ਘੂਰੀ ਵਟ ਕੇ ਆਖਿਆ।

ਜਾਹ ਵੇ ਜਾਹ! ਆਪ ਤਾਂ ਕੜਾਹ ਨਾਲ ਢਿਡ ਭਰ ਲਿਆ ਹੈ ਸਾਨੂੰ ਭੁਖੀਆਂ ਨੂੰ ਗੌਣ ਵੀ ਨਹੀਂ ਦੇਂਦਾ। ਕੁੜੀਆਂ ਮੋੜਵਾਂ ਉਤਰ ਦਿਤਾ।

ਜਾਓ ਪੰਗਤ ਵਿਚ ਬਹਿਕੇ ਰੋਟੀਆਂ ਖਾਓ ਭੁਖੀਆਂ ਕਿਉਂ ਮਰਦੀਆਂ ਹੋ ? ਹਰਨਾਮ ਸਿੰਘ ਆਖਿਆ।

ਚਲੋ ਨੀ ਚਲੋ !
ਰੰਗ ਗੁਲਾਬੀ ਗੂਹੜਾ ਨੀ
ਏਹਦੀ ਮਾਂ ਨੇ ਜੰਮਿਆਂ ਚੂਹੜਾ ਨੀ।

ਨੀ ਏਹਦਾ ਨਾਮ ਕੀ ਹੈ ? ਇਕ ਕੁੜੀ ਨੇ ਪੁਛਿਆ। ਮਹਾਰਾਜ ਨਿਹਾਲ ਸਿੰਘ ਜੀ ਹੌਲੀ ਦੇ ਕੇ ਕਿਹਾ—ਦੇਊ

ਨੀ ਏਹ ਮਾਵਾਂ ਵੀ ਦੇਊ
ਨੀ ਏਹ ਭੈਣਾਂ ਵੀ ਦੇਊ
ਨਾਂ ਵੀ ਏਹਦਾ ਦੇਊ
ਨੀ ਏਹ ਸਭ ਕੁਝ ਦੇਊ।
ਕਿਥੋਂ ਆਇਆ ਦਾਦਾ ਦਿਓ
ਨੀ ਬਠਿੰਡੇ ਵਾਲਾ ਦਿਓ।

ਗੁਰੂ ਜੀ ਨੂੰ ਸਿਠਣੀਆਂ ਤੇ ਦੇਊ ਨੂੰ ਗਾਲ੍ਹਾ ਪੈਂਦੀਆਂ

ਸੁਣਕੇ, ਸਾਰੀ ਸੰਗਤ ਹੱਸ ਹੱਸ ਕੇ ਦੂਹਰੀ ਹੋ ਰਹੀ ਸੀ। ਸਤਿਗੁਰੂ ਜੀ ਵੀ ਮੁਸਕਰਾ ਪਏ। ਮਹਾਰਾਜ ਗੁਰਦਿਆਲ ਸਿੰਘ ਜੀ ਦਾਂ ਤਾਂ ਹਾਸੇ ਨਾਲ ਬੁਰਾ ਹਾਲ ਹੋ ਰਿਹਾ ਸੀ।

ਏਸ ਨਾਲ ਏਵੇਂ ਹੋਣੀ ਚਾਹੀਦੀ ਸੀ—ਤਿੰਨਾਂ ਭਰਾਵਾਂ ਨੂੰ ਚੁਗਲੀਆਂ ਕਰ ਕਰਕੇ ਲੜੇਂਦਾ ਸੀ, ਸੰਤ ਮੰਗਲ ਸਿੰਘ ਜੀ ਆਖਿਆ।

ਝੱਦੂ ਚੁਗਲ ਖੋਰਾਂ ਨਾਲ ਏਵੇਂ ਹੁੰਦੀ ਹੈ ਤੂੰ ਵੀ ਲੜਾ ਲੜਾਕੇ ਬੜਾ ਚਿਰ ਸੁਆਦ ਲਿਆ ਹੈ। ਗੁਰਬਖਸ਼ ਸਿੰਘ ਭਲਵਾਨ ਨੇ ਆਖਿਆ।

ਕਿਉਂ ਛੇੜਦਾ ਨਹੀਂ ਪਠਾਣੀਆਂ ਨੂੰ। ਉਸਤਾਦ ਹਰਨਾਮ ਸਿੰਘ ਜੀ ਆਖਿਆ।

ਦੇਊ ਕਚੂਚ ਹੋਇਆ ਗੁਸੇ ਵਿਚ ਕੰਬ ਰਿਹਾ ਸੀ। ਮੁੱਛਾਂ ਤੇ ਅਖਾਂ ਛੇਤੀ ਛੇਤੀ ਹੇਠਾਂ ਉਤਾਂਹ ਹੋ ਰਹੀਆਂ ਸਨ। ਬਾਕੀ ਸੰਗਤ ਏਸ ਖੁਸ਼ੀ ਦੇ ਮਾਹੌਲ ਵਿਚ ਖੂਬ ਹੱਸ ਰਹੀ ਸੀ।

ਪਿਛਲੇ ਪਹਿਰ, ਸਪੈਸ਼ਲ ਟਰੇਨ ਜੰਨ ਲੈ ਕੇ-ਪੱਕੀ ਸਟੇਸ਼ਨ ਤੋਂ ਰਵਾਨਾ ਹੋਈ। ਬਠਿੰਡਾ ਧੂਰੀ ਤੇ ਲੁਧਿਆਣਾ ਹੁੰਦੀ ਹੋਈ ਰਾਤੋ ਰਾਤ ਸਾਹਨੇਵਾਲ ਸਟੇਸ਼ਨ ਤੇ ਜਾ ਖਲੋਤੀ। ਜਿਥੇ ਘੋੜੇ ਘੋੜੀਆਂ ਗਡੇ ਗਡੀਆਂ ਤੇ ਰਥ ਜੰਨ ਦੀ ਅਗਵਾਈ ਵਾਸਤੇ ਪਹਿਲਾਂ ਹੀ ਹਾਜ਼ਰ ਖਲੋਤੇ ਸਨ।

ਭੈਣੀ ਸਾਹਿਬ ਤਕ ਦਾ ਸਾਰਾ ਕੱਚਾ ਰਸਤਾ ਧੂੜੋ ਧੂੜ ਹੋ ਗਿਆ ਸੀ। ਸੂਰਜ ਦੀ ਰੋਸ਼ਨੀ ਮੱਧਮ ਹੋ ਕੇ-"ਧੂੜ ਉਡੀ ਨਭ ਮੰਡਲ ਛਾਯੋ" ਬਣ ਗਿਆ ਸੀ। ਹਜ਼ਾਰਾਂ ਨਰ ਨਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੰਨ ਦੇ ਸੁਆਗਤੀ ਇੰਤਜ਼ਾਰ ਵਿਚ—ਗੁਰਦੁਆਰਾ ਭੈਣੀ ਸਾਹਿਬ ਦੀ ਡਿਉਢੀ ਅਗੇ ਖਲੋਤੇ ਜੋੜੀ ਦੀਆਂ ਮਨੋ ਮੰਨੀ ਤਾਰੀਫਾਂ ਕਰ ਰਹੇ ਸਨ।

ਮਾਤਾ ਜੀਵਨ ਕੌਰ ਨੇ ਨੂੰਹ ਦੀਆਂ ਸੌ-ਸੌ ਬਲਾਵਾਂ ਲਈਆਂ। ਤੇ ਜਫੀ ਵਿਚ ਘੁਟ ਕੇ ਕਹਿਣ ਲਗੇ—ਬੀਬੀ ਦਾ ਨਾਮ ਕੀ ਹੈ?

ਜੀ ਮੇਰਾ ਨਾਮ ਵੀਰੋ ਹੈ—ਭੂਆ ਜੀ ਆਖਿਆ!

ਨਹੀਂ ਏਹ ਨਾਮ ਹੁਣ ਠੀਕ ਨਹੀਂ। ਤੂੰ ਰਾਜ ਰਾਣੀ ਤੇ ਗੁਰੂ ਪਤਨੀ ਹੈਂ ਤੇ ਸਾਡੇ ਘਰ ਦੀ ਮਲਕਾਂ ਹੈ; ਤੇਰਾ ਨਾਮ ਅਜ ਤੋਂ ਭੂਪਿੰਦਰ ਕੌਰ ਹੈ!

ਤੇ ਏਹ ਹੈ—ਬਾਬਾਣੀਆਂ ਕਹਾਣੀਆਂ
ਪੁਤ ਸਪੁਤ ਕਰੇਨ ॥

## ਅੰਤ ਵਿਚ

ਏਸ ਸਾਹਿਤਕ ਵਾਰਤਾ ਲਿਖਣ ਵਿਚ ਮੈਂ ਏਸ ਗੱਲ ਤੇ ਜ਼ੋਰ ਲਾਇਆ ਹੈ ਕਿ—

ਸੰਤਨ ਕੀ ਸੁਣ ਸਾਚੀ ਸਾਖੀ।
ਸੋ ਬੋਲੇ ਜਿਸ ਪੇਖੀ ਆਖੀ।

ਜਿਸ ਵਾਸਤੇ ਏਸ ਆਨੰਦ ਦੀ ਸਾਖੀ ਲਿਖਣ ਵਾਸਤੇ ਮੈਨੂੰ ਕਈ ਮਹੀਨੇ ਲਗ ਗਏ। ਜਿਨ੍ਹਾਂ ਜਿਨ੍ਹਾਂ ਮਹਾਨ ਪੁਰਸ਼ਾਂ ਦਾ ਏਸ ਵਿਚ ਯੋਗਦਾਨ ਰਿਹਾ ਹੈ ਓਹਨਾਂ ਵਿਚ ਪੂਜਯ ਪਿਤਾ ਸ੍ਰ: ਨਾਹਰ ਸਿੰਘ ਜੀ ਤੇ ਮਾਤਾ ਉਤਮ ਕੌਰ ਜੀ। ਜਿਨ੍ਹਾਂ ਨੇ ਮੈਨੂੰ ਏਹ ਮੁਢਲੀ ਵਾਰਤਾ ਸੁਣਾਈ।

ਮਿਸਤਰੀ ਗੁਰਦਿਤ ਸਿੰਘ (ਸ੍ਰ: ਜੁਆਲਾ ਸਿੰਘ ਜੀ ਦੇ ਸਪੁਤਰ) ਜੋ ਅਜ ਕਲ੍ਹ ਮੰਡੀ ਦਬ ਵਾਲੀ ਰਹਿੰਦੇ ਨੇ।

ਬਖਸ਼ੀ ਹਰਦੇਵ ਸਿੰਘ ਜੀ ਜੋ ਸਤਿਗੁਰੂ ਜੀ ਦੇ ਲੰਗੋਟੀ ਦੇ ਯਾਰ ਸਨ ਤੇ ਜਾਨੀ ਬਣਕੇ ਨਾਲ ਆਏ ਸਨ।

ਮੇਰੇ ਤਾਇਆ ਸੂਬਾ ਮੀਹਾਂ ਸਿੰਘ ਜੀ, ਜਿਨ੍ਹਾਂ ਨੇ ਏਹ ਦੁਖ ਤੇ ਸੁਖ ਆਪ ਹੰਢਾਇਆ ਸੀ। ਮੌਤੋਂ ਬੇਪਰਵਾਹ ਹੋਕੇ ਅਨੰਦ ਤੋਂ ਕਈ ਸਾਲ ਪਿਛੋਂ ਵੀ ਆਪ ਦੇ ਤਾਏ ਸ੍ਰਦਾਰ ਸੱਦਾ ਸਿੰਘ ਨਾਲ ਮੁਕਾਬਲਾ ਕਰਦੇ ਰਹੇ।

ਸੰਤ ਹਜ਼ਾਰਾ ਸਿੰਘ ਜੀ ਮਾਫੀ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੱਥਾਂ ਵਿਚ ਹੀ ਪਲੇ ਅਤੇ ਸਾਰੀਆਂ ਘਟਨਾਵਾਂ ਓਹਨਾਂ ਨੂੰ ਫਿਲਮ ਦੀ ਤਰ੍ਹਾਂ ਯਾਦ ਹਨ।

ਤਾਇਆ ਰਾਮ ਸਿੰਘ ਜੀ ਮਲਕਾਣੇ ਆਦਿ।

ਸ਼ਬਦ ਸਾਰੇ ਮੇਰੇ ਹੈਨ ਤੇ ਘਟਨਾਵਾਂ ਨੂੰ ਸਹੀ ਸਹੀ ਅੰਕਤ ਕਰਨ ਦਾ ਵੀ ਭਰਪੂਰ ਜਤਨ ਕੀਤਾ ਹੈ।

ਸੰਤ ਹਰਨਾਮ ਸਿੰਘ ਜੀ ਨਥਾਣੇ ਦੇ ਸਨ ਜਿਨ੍ਹਾਂ ਦਾ ਗੋਤ ਦੇਊ ਸੀ।

ਭੈਣੀ ਸਾਹਿਬ ਵਿਚ ਦੂਸਰੇ ਨੰਬਰ ਦੇ ਮੁਖਤਾਰ ਸਨ। ਏਹਨਾਂ ਦੀ ਇਕ ਅੱਖ ਤੇ ਮੁਛ ਚੜਵੀਂ ਸੀ।

ਨਹੀਂ ਜਾਣਾ! ਸਤਿਗੁਰੂ ਜੀ ਨੇ ਸਖਤੀ ਨਾਲ ਏਸ ਨੂੰ ਜੰਨ ਜਾਣ ਤੋਂ ਰੋਕ ਦਿਤਾ ਸੀ। ਪਰ ਏਹ ਮਹਾਂਪੁਰਸ਼ ਸਭ ਤੋਂ ਅਗੇ ਖੜਾ ਸੀ, ਜੰਨ ਦੇ ਸੁਆਗਤ ਵਾਸਤੇ ਗੁਰੂਸਰ।

ਏਹ ਪ੍ਰਸੰਗ ਅਧੂਰਾ ਤੇ ਗਹਿਰ ਗੰਭੀਰ ਹੀ ਰਹਿ ਜਾਣਾ ਸੀ ਜੇ ਖਲਨਾਇਕ ਜਾਂ ਵਿਦੂਸ਼ਕ ਦੇਊ ਸਾਹਿਬ ਨਾ ਬਰਾਤ ਵਿਚ ਸ਼ਾਮਲ ਹੁੰਦੇ।

ਪ੍ਰਸੰਗ ਜੋੜਨ ਵਾਸਤੇ ਮੈਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਦਾ ਆਸਰਾ ਲਿਆ ਹੈ :—

ਜੈਸੀ ਮੈਂ ਆਵੇ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨ ਵੇ ਲਾਲੋ।

ਏਸ ਤਰ੍ਹਾਂ ਧੁਰ ਕੀ ਬਾਣੀ ਨੇ ਮੈਨੂੰ ਚਿੰਤਾ ਮੁਕਤ ਕਰ ਦਿਤਾ ਹੈ।

# ਸਮੱਸਿਆ–ਦਾਜ ਦਾ ਰਿਵਾਜ ਕਾਜ ਬੜੇ ਹੀ ਵਿਗਾੜਦਾ

—ਗਿਆਨੀ ਹਰਸਾ ਸਿੰਘ 'ਬਾਠ', ਸ੍ਰੀ ਜੀਵਨ ਨਗਰ—

ਦਾਜ ਦੇ ਰਿਵਾਜ ਦੀ ਬੀਮਾਰੀ ਪਈ ਦੇਸ਼ ਵਿਚ, ਆਓ ਏਸ ਮਰਜ਼ ਨੂੰ ਸਮਾਜ ਵਿਚੋਂ ਕਢੀਏ ।
ਦਾਜ ਦਿਆਂ ਲੋਭੀਆਂ ਨੂੰ ਭੁੱਲ ਕੇ ਨਾ ਮੂੰਹ ਲਾਈਏ, ਭੁੱਲੇ ਹੋਏ ਲੋਕਾਂ ਦਾ ਭੁਲੇਖਾ ਮਨੋਂ ਕਢੀਏ ।
ਰੱਬ ਦਿਆਂ ਦਿੱਤਿਆਂ ਹੀ ਬੰਦਾ ਰੱਜ ਸਕਦਾ ਏ, ਏਹੋ ਦਿਲ ਧਾਰ ਦਾਜ ਲੈਣਾ ਦੇਣਾ ਛਡੀਏ ।
ਗੁਰ-ਮਰਯਾਦਾ ਉੱਤੇ ਚੱਲਿਆਂ ਹੀ ਸੁਖ ਮਿਲੇ, ਗੁਰ-ਮਰਯਾਦਾ ਵਾਲਾ ਝੰਡਾ ਜੱਗ ਗਡੀਏ ।
ਕਾਰਜ-ਅਨੰਦ, ਜੀਹਨੂੰ ਕਹਿੰਦੀ ਗੁਰਬਾਣੀ ਆਦਿ, ਓਸ ਕਾਜ ਤਾਂਈ ਬੰਦਾ ਆਪ ਹੀ ਪਛਾੜਦਾ ।
ਦਾਜ ਦੇ ਕੇ ਕਹਿੰਦਾ ਬੰਦਾ ਮੇਰੀ ਉੱਚੀ ਸ਼ਾਨ ਹੋਈ, ਦਾਜ ਦਾ ਰਿਵਾਜ ਕਾਜ ਬੜੇ ਹੀ ਵਿਗਾੜਦਾ ।

ਦਾਜ ਦੇਣ ਲੈਣ ਵਾਲੀ ਪਈ ਪੁੱਠੀ ਬਾਣ ਜੀਹਨੂੰ, ਦਾਜ ਦਾ ਰਿਵਾਜ ਪਾਇ ਲੋਕਾਂ ਨੂੰ ਲਿਤਾੜਦਾ ।
ਦੂਜਾ ਬੰਦਾ ਵੇਖ ਉਹਨੂੰ ਸੜਦਾ ਕ੍ਰਿੜਦਾ ਏ, ਦਾਜ ਦਾ ਰਿਵਾਜ ਉਹਨੂੰ ਸੂਲੀ ਉਤੇ ਚਾੜ੍ਹਦਾ ।
ਛੱਲੀ ਪੂਣੀ ਵੇਚ ਉਹ ਵੀ ਦਾਜ ਦੀ ਤਿਆਰੀ ਕਰੇ, ਦਾਜ ਦੇ ਰਿਵਾਜ ਵਿਚ ਝੁੱਗੇ ਨੂੰ ਉਜਾੜਦਾ ।
ਦਾਜ ਵਾਲੇ ਕਾਜ ਤਾਈਂ ਕਿਵੇਂ ਪੂਰਾ ਕਰ ਸਕਾਂ, ਦਿਨੇ ਰਾਤ ਬੰਦਾ ਪਿਆ ਘਾੜਤਾਂ ਹੈ ਘਾੜਦਾ ।
ਦਾਜ ਦੇ ਕੇ ਕਹੇ ਬੰਦਾ, ਸੁਰਖਰੂ ਮੈਂ ਹੋ ਗਿਆ ਹਾਂ, ਦਾਜ ਦਾ ਰਿਵਾਜ ਕਈ ਸੋਹਲ ਜਿੰਦਾਂ ਸਾੜਦਾ ।
ਦਾਜ ਵਾਲਾ ਕਾਜ ਸਦਾ ਰਹਿੰਦਾ ਹੈ ਅਧੂਰਾ ਲੋਕੋ, ਦਾਜ ਦਾ ਰਿਵਾਜ ਕਾਜ ਬੜੇ ਹੀ ਵਿਗਾੜਦਾ ।

ਦਾਜ ਦਾ ਲੋਭੀ ਜਿਹੜਾ ਕੁੜਮ ਜਾਂ ਜਵਾਈ ਹੋਵੇ, ਧੀ ਵਾਲਿਆਂ ਨੂੰ ਰਹਿੰਦਾ ਨਿੱਤ ਹੀ ਉਹ ਤਾੜਦਾ ।
ਕੋਝੀ ਮੰਗ ਦਾਜ ਵਾਲੀ ਹੋਂਵਦੀ ਨਹੀਂ ਜਦੋਂ ਪੂਰੀ, ਪਤਨੀ ਨੂੰ ਧੱਕੇ ਮਾਰ ਪੇਕੇ ਘਰ ਵਾੜਦਾ ।
ਹੱਥ ਪੈਰ ਜੋੜ ਮਾਪੇ ਧੀ ਫੇਰ ਤੋਰਦੇ ਨੇ, ਸਟੋਵ ਦਾ ਬਹਾਨਾ ਲਾਇ ਤੇਲ ਪਾਇ ਸਾੜਦਾ ।
ਚੱਲਦੇ ਮੁਕੱਦਮੇ ਤੇ ਪੇਸ਼ੀ ਉੱਤੇ ਪੇਸ਼ੀ ਪਵੇ, ਦਾਜਾਂ ਵਾਲਾ ਕਾਜ ਵੇਖੋ ਚੰਦ ਕਿਵੇਂ ਚਾੜ੍ਹਦਾ ।
ਲੋਕੀਂ ਕਹਿਣ ਦਾਜ ਦੇ ਕੇ ਧੀ ਹੈ ਵਸਾਈ ਜਾਂਦੀ, ਦਾਜ ਸਗੋਂ ਵੱਸਦੀਆਂ ਧੀਆਂ ਨੂੰ ਉਜਾੜਦਾ ।
ਦਾਜ ਵਾਲੀ ਬਲੀ ਚੜ੍ਹ ਜਾਣ ਲੱਖਾਂ ਦੇਵੀਆਂ ਹੀ, ਦਾਜ ਦਾ ਰਿਵਾਜ ਕਾਜ ਬੜੇ ਹੀ ਵਿਗਾੜਦਾ ।

ਖੋਟੇ ਪਿੰਡ ਵਿਚ ਗੁਰੂ ਰਾਮ ਸਿੰਘ ਮੇਲ ਕਰ, ਸਿੱਖਾਂ ਨਾਮਧਾਰੀਆਂ ਨੂੰ ਦਾਜ ਦੇਣੋਂ ਹੋੜਿਆ ।
ਸਾਦੇ ਅਨੰਦ-ਕਾਰਜਾਂ ਦੀ ਕੀਤੀ ਮਰਯਾਦਾ ਚਾਲੂ, ਕੋਝੀਆਂ ਕੁਰੀਤੀਆਂ ਕੁਚਾਲਾਂ ਤਾਂਈ ਤੋੜਿਆ ।
ਗੁਰੂ ਹਰੀ ਸਿੰਘ ਅਤੇ ਗੁਰੂ ਪ੍ਰਤਾਪ ਸਿੰਘ, ਮੋੜ ਮੋੜ ਸਿੱਖਾਂ ਤਾਈਂ ਦਾਜ ਦੇਣੋਂ ਮੋੜਿਆ ।
ਗੁਰੂ ਜਗਜੀਤ ਸਿੰਘ, ਦਾਜ ਦਿਆਂ ਲੋਭੀਆਂ ਨੂੰ, ਦੰਡ ਲਾਇ, ਦੰਡ ਦੇ ਕੇ ਚੰਗਾ ਹੈ ਝੰਜੋੜਿਆ ।
'ਬਾਠ' ਮਿਹਰਬਾਨ ਗੁਰੂ ਸਾਡੇ ਉੱਤੇ ਮਿਹਰ ਕਰੇ, ਦਾਜ ਵਾਲਾ ਕਾਜ ਸਾਨੂੰ ਰਹੇ ਨਾਹੀ ਪਾੜਦਾ ।
ਗੁਰ-ਮਰਯਾਦਾ ਵਾਲਾ ਵਿਸ਼ਵ ਨੂੰ ਸੰਦੇਸ਼ ਦੇਈਏ, ਦਾਜ ਦਾ ਰਿਵਾਜ ਕਾਜ ਬੜੇ ਹੈ ਵਿਗਾੜਦਾ ।

# ਸੋਵੀਅਤ ਰੂਸ ਵਿਚ ੧੪ ਦਿਨ

—ਜਗਦੀਸ਼ ਸਿੰਘ—

ਅਜ ਕਲ ਜਦੋਂ ਭਾਰਤ ਵਿਚ ਸੋਵੀਅਤ ਯੂਨੀਅਨ ਰੂਸ ਦਾ ਮੇਲਾ ਚਲ ਰਿਹਾ ਹੈ ਅਤੇ ਭਾਰਤ ਦਾ ਮੇਲਾ ਰੂਸ ਵਿਚ ਚਲ ਰਿਹਾ ਹੈ। ਜਦੋਂ ਰੂਸ ਦੇ ਮਹਾਨ ਸਮਾਜਵਾਦੀ ਇਨਕਲਾਬ ਦੀ ਸਤਰਵੀਂ ਵਰ੍ਹੇਗੰਢ ਅਤੇ ਭਾਰਤ ਦੀ ਆਜ਼ਾਦੀ ਦੀ ਚਾਲੀਵੀਂ ਵਰ੍ਹੇਗੰਢ ਦੇ ਜਸ਼ਨ ਚਲ ਰਹੇ ਹਨ, ਇਕ ਸਬੱਬ ਨਾਲ ਮੇਰਾ ਵੀ ਰੂਸ ਯਾਤਰਾ ਦਾ ਪ੍ਰੋਗਰਾਮ ਬਣ ਗਿਆ।

ਇਸ ਮਹਾਨ ਦੇਸ਼ ਦੀ ਯਾਤਰਾ ਤੋਂ ਅਕਸਰ ਲੋਕ ਮੁੜਦੇ ਰਹੇ ਹਨ ਅਤੇ ਜਲੰਧਰ ਵਿਚ ਇਸ ਯਾਤਰਾ ਦਾ ਪਰਬੰਧ ਕਰਨ ਵਾਲੀ ਸੰਸਥਾ ਇਸਕਸ ਹੈ। ਪੂਰਾ ਨਾਮ ਇੰਡੋ ਸੋਵੀਅਤ ਕਲਚਰਲ ਸੁਸਾਇਟੀ। (ਹਿੰਦ ਰੂਸ ਸਭਿਆਚਾਰਕ ਸੁਸਾਇਟੀ) ਇਹ ਸਰਬ ਭਾਰਤੀ ਸੰਸਥਾ ਹੈ ਅਤੇ ਜ਼ਿਲਾ ਜਲੰਧਰ ਵਿਚ ਇਸ ਦੇ ਕਰਤਾ ਧਰਤਾ ਕਾਮਰੇਡ ਕ੍ਰਿਸ਼ਨ ਭਾਰਦਵਾਜ ਜਨਰਲ ਮੈਨੇਜਰ ਰੋਜ਼ਾਨਾ ਨਵਾਂ ਜ਼ਮਾਨਾ ਹਨ। ਅਗੇ ਜਦੋਂ ਵੀ ਕੋਈ ਡੇਲੀਗੇਸ਼ਨ ਰੂਸ ਦੀ ਯਾਤਰਾ ਕਰਕੇ ਵਾਪਸ ਆਉਂਦਾ ਤਾਂ ਜਲੰਧਰ ਵਿਚ ਉਹਨਾਂ ਦੇ ਸਨਮਾਨ ਵਿਚ ਇਕ ਸਮਾਰੋਹ ਕੀਤਾ ਜਾਂਦਾ। ਉਸ ਸਮਾਗਮ ਵਿਚ ਰੂਸ ਦੇਸ਼ ਦੀਆਂ ਬਹੁਤ ਸਿਫਤਾਂ ਕੀਤੀਆਂ ਜਾਂਦੀਆਂ। ਅਸੀਂ ਸਿਫਤਾਂ ਸੁਣ ਕੇ ਘਰਾਂ ਨੂੰ ਤੁਰ ਜਾਂਦੇ। ਪਿਛਲੀਆਂ ਗਰਮੀਆਂ ਵਿਚ ਜਦੋਂ ਹੌਲਦਾਰ ਦਰਸ਼ਨ ਸਿੰਘ ਦੇ ਰੂਸ ਤੋਂ ਵਾਪਸ ਆਉਣ ਤੇ ਸਮਾਰੋਹ ਹੋਇਆ ਤਾਂ ਮੈਂ ਇਕ ਸਵਾਲ ਕਾਮਰੇਡ ਭਾਰਦਵਾਜ ਨੂੰ ਹਾਸੇ ਹਾਸੇ ਵਿਚ ਹੀ ਕੀਤਾ। ਮੈਂ ਪੁਛਿਆ ਕਿ ਤੁਹਾਡੇ ਸਮਾਰੋਹਾਂ ਵਿਚ ਲਛੇਦਾਰ ਗੱਲਾਂ ਸੁਣ ਕੇ ਜੇ ਕਿਸੇ ਵਿਅਕਤੀ ਦਾ ਰੂਸ ਜਾਣ ਤੇ ਦਿਲ ਕਰ ਆਵੇ ਤਾਂ ਕੀ ਕਰੇ? ਕਾਮਰੇਡ ਭਾਰਦਵਾਜ ਦਾ ਕਹਿਣਾ ਸੀ ਜੇ ਦਿਲ ਕਰ ਆਵੇ ਤਾਂ ਜ਼ਰੂਰ ਭੇਜਾਂਗੇ ਜੀ।

ਤੇ ਸਤੰਬਰ ਵਿਚ ਕਮਿਊਨਿਸਟ ਪਾਰਟੀ ਦੇ ਅਖਬਾਰ ਨਵਾਂ ਜ਼ਮਾਨਾਂ ਤੋਂ ਇਕ ਟੈਲੀਫੋਨ ਕਾਮਰੇਡ ਭਾਰਦਵਾਜ ਦਾ ਆਇਆ ਕਿ ਜੇ ਤੁਸੀਂ ਰੂਸ ਜਾਣਾ ਚਾਹੋ ਤਾਂ ਆ ਕੇ ਮਿਲੋ। ਉਹਨਾਂ ਦਸਿਆ ਕਿ ਇਕ ਡੈਲੀਗੇਸ਼ਨ ਸਦਭਾਵਨਾ ਯਾਤਰਾ ਤੇ ਰੂਸ ਦੇ ਇਨਕਲਾਬ ਦਿਵਸ ਤੇ ਜਾ ਰਿਹਾ ਹੈ ਜੋ ਰੂਸ ਦੇ ਪਰਮੁਖ ਪੰਜ ਸ਼ਹਿਰਾਂ ਵਿਚ ਵੀ ਜਾਵੇਗਾ। ਖਰਚਾ ਕੋਈ ੧੨ ਕੁ ਹਜ਼ਾਰ ਰੁਪਿਆ ਤੁਹਾਨੂੰ ਕਰਨਾ ਪਵੇਗਾ। ਇਸ ਬਾਅਦ ਜਹਾਜ਼ਾਂ ਦੇ ਕਿਰਾਏ ਰੂਸ ਦੇ ਅੰਦਰ ਜਹਾਜ਼ ਅਤੇ ਰੇਲ ਦੇ ਸਫਰ ਖਾਣ-ਪੀਣ ਹੋਟਲਾਂ ਵਿਚ ਠਹਿਰਣ ਦੀ ਜ਼ਿਮੇਵਾਰੀ ਰੂਸ ਸਰਕਾਰ ਦੀ ਹੋਵੇਗੀ।

ਮੈਂ ਉਹਨਾਂ ਨੂੰ ਆਨੇ ਬਹਾਨੇ ਟਾਲ ਦਿਤਾ। ਮੈਂ ਕਿਹਾ ਕਿ ਜੇ ਇਸੇ ਟਿਕਟ ਜਾਂ ਅਜੇਹੀ ਟਿਕਟ ਨਾਲ ਇੰਗਲੈਂਡ ਦੀ ਯਾਤਰਾ ਵੀ ਹੋ ਸਕੇ ਤਾਂ ਮੈਂ ਜਾ ਸਕਦਾ ਹਾਂ। ਮੇਰੇ ਦੋਸਤ ਤੇ ਨਵਾਂ ਜ਼ਮਾਨਾ ਦੇ ਸੰਪਾਦਕ ਗੁਰਬਖਸ਼ ਸਿੰਘ ਬੰਨੋਆਣਾ ਨੂੰ ਮੇਰੀ ਆਰਥਕ ਕਮਜ਼ੋਰੀ ਦਾ ਪਤਾ ਸੀ। ਬੰਨੋਆਣਾ ਨੇ ਕਾਮਰੇਡ ਜਗਜੀਤ ਸਿੰਘ ਆਨੰਦ ਦੇ ਕੰਨ ਭਰੇ ਤੇ ਕਾਮਰੇਡ ਜਗਜੀਤ ਸਿੰਘ ਆਨੰਦ ਨੇ ਜਾਂ ਸਿਫਾਰਸ਼ ਕੀਤੀ ਸੀ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਅਤੇ ਮੈਨੂੰ ਪਤਾ ਲਗਣ ਤੋਂ ਪਹਿਲਾਂ ਹੀ ਚਰਚਾ ਹੋ ਗਈ ਸੀ ਕਿ ਜਗਦੀਸ਼ ਸਿੰਘ ਰੂਸ ਜਾ ਰਿਹੈ।

ਮੈਂ ਅਜੇ ਵੀ ਜਾਣ ਨੂੰ ਤਿਆਰ ਨਹੀਂ ਸਾਂ। ਨਾ ਮੇਰਾ ਜੀਅ ਕਰਦਾ ਸੀ। ਨਾ ਭੈਣੀ ਸਾਹਿਬ ਤੋਂ ਕੋਈ ਸੂਚਨਾ ਆਈ ਸੀ ਅਤੇ ਵਰਿਆਮ ਦੀ ਆਰਥਕ ਸਥਿਤੀ ਦੀ ਫਿਕਰਮੰਦੀ ਮੈਨੂੰ ਕਿਸੇ ਵੀ ਯਾਤਰਾ ਵਾਸਤੇ ਹੁਲਾਰਾ ਦੇਣ ਤੋਂ ਰੋਕਦੀ ਸੀ।

ਇਕ ਦਿਨ ਭੈਣੀ ਸਾਹਿਬ ਗਿਆਂ ਮੈਂ ਸਤਿਗੁਰੂ ਜੀ ਨਾਲ ਜ਼ਿਕਰ ਕਰ ਬੈਠਾ ਕਿ ਅਜਿਹੀ ਗੱਲ ਰੂਸ ਜਾਣ ਬਾਰੇ ਮੇਰੀ ਉੱਡੀ ਹੈ ਪਰ ਮੇਰਾ ਚਿਤ ਨਹੀਂ ਕਰਦਾ। ਮੇਰਾ ਫਿਕਰ 'ਵਰਿਆਮ' ਹੈ ਜਿਸਨੂੰ ਮੈਂ ਬਹਾਲ ਕਰਨਾ ਚਾਹੁੰਦਾ ਹਾਂ ਅਤੇ ਸਮੇਂ ਦਾ ਗੇੜ ਹੈ ਕਿ ਬਾਵਜੂਦ ਜਤਨਾਂ ਦੇ ਵੀ ਕੁਝ ਵੀ ਕਰ ਨਹੀਂ ਸਕੇ।

ਸਤਿਗੁਰੂ ਜੀ ਨੇ ਜਿਵੇਂ ਹੁਕਮ ਹੀ ਕਰ ਦਿਤਾ "ਨਹੀਂ ਨਹੀਂ ਤੂੰ ਰੂਸ ਜ਼ਰੂਰ ਜਾ।" ਉਹਨਾਂ ਕਿਹਾ ਕਿ "ਮੈਂ ਚਾਹੁੰਦਾ ਹਾਂ ਕਿ ਕਵੀ ਜੀ ਵੀ ਕਦੇ ਰੂਸ ਹੋ ਆਉਣ।"

ਮੈਂ ਜਲੰਧਰ ਵਾਪਸ ਮੁੜ ਕੇ ਆਪਣੇ ਅਤੇ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੇ ਰੂਸ ਜਾਣ ਦਾ ਪ੍ਰੋਗਰਾਮ ਤੈ ਕਰ ਲਿਆ।

## ਬੇ-ਸੁਆਦੀ

ਕਵੀ ਜੀ ਪਿਛਲੇ ਸਾਲਾਂ ਵਿਚ ਅਕਸਰ ਬਦੇਸ਼ ਗਏ ਹਨ ਅਤੇ ਰੂਸ ਜਾਣ ਦੀ ਉਹਨਾਂ ਦੀ ਲੰਬੀ ਚਾਹਨਾ ਰਹੀ ਹੈ। ਸਾਡਾ ਦੋਹਾਂ ਦਾ ਜੁੱਟ ਵੀ ਚੰਗਾ ਰਹਿਣਾ ਸੀ। ਉਹਨਾਂ ਦੇ ਜਾਣ ਵਿਚ ਇਕ ਉਲਝਣ ਸੀ। ਜਿਸ ਬਾਬਤ ਇਸਕਸ ਦੇ ਜਲੰਧਰ ਦੇ ਕਰਤਾ ਧਰਤਾ ਸ੍ਰੀ ਕ੍ਰਿਸ਼ਨ ਭਾਰਦਵਾਜ ਨੇ ਜਤਨ ਕੀਤੇ ਕਿ ਉਹ ਉਲਝਣ ਦੂਰ ਕੀਤੀ ਜਾਵੇ। ਪੰਜਾਬ ਇਸਕਸ ਦੇ ਸਕੱਤਰ ਚੰਡੀਗੜ੍ਹ ਵਾਲੇ ਸ: ਸੁਰਜੀਤ ਸਿੰਘ ਨੂੰ ਕਵੀ ਜੀ ਮਿਲੇ ਅਤੇ ਆਲ ਇੰਡੀਆ ਦੇ ਪ੍ਰਧਾਨ ਕਾਮਰੇਡ ਰਾਜ ਕੁਮਾਰ ਨੂੰ ਵੀ ਮਿਲੇ ਅਤੇ ਸਭ ਨੇ ਕਵੀ ਜੀ ਦਾ ਜਾਣਾ ਨਿਸਚਿਤ ਕਰ ਦਿਤਾ।

ਪਰ ਮੈਨੂੰ ਨਿਸਚਿਤ ਤਾਰੀਖ ਤੋਂ ਕੁਝ ਦਿਨ

ਪਹਿਲਾਂ ਸੂਚਨਾ ਮਿਲੀ ਕਿ ਕਵੀ ਜੀ ਨਹੀਂ ਜਾ ਸਕਣਗੇ। ਮੈਂ ਫੇਰ ਜ਼ੋਰ ਲਾਇਆ। ਭਾਰਦਵਾਜ ਫੇਰ ਸਰਗਰਮ ਹੋਏ ਟੈਲੀਫੋਨ ਖੜਕੇ ਮੈਂ ਦਿੱਲੀ ਜਾ ਕੇ ਕਵੀ ਜੀ ਜੀ ਨੂੰ ਦਸਿਆ। ਉਹਨਾਂ ਕਿਹਾ ਕਿ ਮੈਂ ਗੱਲ ਕੀਤੀ ਹੋਈ ਹੈ। ਜਿਹੜੀ ਏਜੰਸੀ ਦੇ ਰਾਹੀਂ ਅਸੀਂ ਬਾਹਰ ਜਾਣਾ ਸੀ, ਹਾਲੀ ਡੇ ਮੇਕਰ ਉਸ ਦਾ ਨਾਮ ਹੈ। ਉਸ ਦਫਤਰ 'ਚ ਜਾ ਕੇ ਪਤਾ ਕੀਤਾ ਕਿ ਕਵੀ ਜੀ ਨਹੀਂ ਜਾ ਸਕਣਗੇ। ਅਗਲੇ ਦਿਨ ਸਾਰੇ ਜਾਣ ਵਾਲਿਆਂ ਦੀ ਮੀਟਿੰਗ ਨਵੀਂ ਦਿੱਲੀ ਦੇ ਇਕ ਯੂਥ ਕੇਂਦਰ ਵਿਚ ਰੱਖੀ ਗਈ ਸੀ। ਹਾਲੀ ਡੇ ਮੇਕਰ ਵਾਲਿਆਂ ਉਥੇ ਆਉਣ ਅਤੇ ਪਹਿਲਾਂ ਸ੍ਰੀ ਰਾਜ ਕੁਮਾਰ ਜੀ ਨੂੰ ਮਿਲਣ ਨੂੰ ਕਿਹਾ। ਇਸਕਸ ਦੇ ਦਫਤਰ ਸਕੱਤਰ ਤਤ੍ਰ ਕਹਿ ਰਹੇ ਸਨ ਕਿ ਕਵੀ ਜੀ ਜਾਣਗੇ ਪਰ ਜਦੋਂ ਅਸੀਂ ਰਾਜ ਕੁਮਾਰ ਜੀ ਨੂੰ ਮਿਲੇ ਤਾਂ ਉਹ ਸਾਡੇ ਨਾਲ ਤਲਖੀ ਨਾਲ ਬੋਲੇ। ਉਹ ਸਭ ਕੁਝ ਭੁਲ ਚੁੱਕੇ ਸਨ ਕਿ ਕਵੀ ਕਦੇ ਉਹਨਾਂ ਨੂੰ ਮਿਲੇ ਵੀ ਸਨ। ਜਿਹੜੀ ਗੱਲ ਦਾ ਭਾਰਦਵਾਜ, ਸੁਰਜੀਤ ਤੇ ਸ਼ਰਮਾ ਨੂੰ ਪਤਾ ਸੀ ਕਿ ਕਵੀ ਜੀ ਦਾ ਕੇਸ ਵਖਰਾ ਹੈ ਉਸ ਬਾਰੇ ਰਾਜ ਕੁਮਾਰ ਕਹਿ ਰਹੇ ਸਨ ਕਿ ਮੈਨੂੰ ਪਤਾ ਹੀ ਨਹੀਂ। ਨਾਲ ਹੀ ਨਾਲ ਇਹ ਵੀ ਕਹਿ ਰਹੇ ਸਨ ਪਹਿਲੇ ਤਿੰਨੇ ਵਿਅਕਤੀ ਜੋ ਗੱਲ ਕਹਿਣ ਸਮਝੋ ਮੇਰੇ ਵਲੋਂ ਹੈ। ਰਾਜ ਕੁਮਾਰ ਜੀ ਪੰਜਾਬ ਦੇ ਐਮ.ਐਲ.ਏ. ਰਹਿ ਚੁਕੇ ਹਨ ਅਕਸਰ ਮਿਲਦੇ ਗਿਲਦੇ ਵੀ ਰਹੇ ਹਨ। ਉਹਨਾਂ ਦੇ ਵਤੀਰੇ ਤੋਂ ਬਹੁਤ ਹੈਰਾਨੀ ਹੋਈ। ਖਾਸ ਕਰਕੇ ਉਹਨਾਂ ਵਲੋਂ ਖਿਝੂੰਕੇ ਗੱਲ ਕਰਨ ਤੋਂ। ਉਹਨਾਂ ਦੇ ਕਹਿਣ ਤੋਂ ਬਾਦ ਫਿਰ ਹਾਲੀ ਡੇ ਮੇਕਰ ਦੇ ਪ੍ਰਬੰਧਕ ਸੀ ਆਹੂਜਾ ਨਾਲ ਗੱਲ ਕੀਤੀ ਤਾਂ ਉਹਨਾਂ ਕਿਹਾ ਕਿ ਅਗਲੇ ਦਿਨ ਵਾਲੇ ਬੈਚ ਵਿਚ ਕਵੀ ਜੀ ਨਹੀਂ ਜਾ ਸਕਦੇ ਕਿਉਂਕਿ ਸਭ ਤਿਆਰੀਆਂ ਮੁਕੰਮਲ ਹਨ ਪਰ ਇਕ ਹਫਤੇ ਬਾਦ ਜਾ ਸਕਣਗੇ। ਇਹ ਪਹਿਲੀ ਬੇ-ਸੁਆਦੀ ਸੀ। ਹੁਣ ਕਵੀ ਜੀ ਦਾ ਪ੍ਰੋਗਰਾਮ ਅਪਰੈਲ ਵਿਚ ਜਾਣਾ ਨਿਸਚਿਤ ਹੈ।

ਇਹ ਅਕਤੂਬਰ ੨੯ ਦੀ ਗੱਲ ਹੈ। ਇਸ ਦਿਨ ਹੀ ਇੰਟਰਨੈਸ਼ਨਲ ਯੂਥ ਸੈਂਟਰ ਦਿੱਲੀ ਵਿਚ ਸਾਰੇ ਯਾਤਰੂਆਂ ਦੀ ਮੀਟਿੰਗ ਸੱਦੀ ਗਈ। ਕੋਈ ੧੫੦ ਬੰਦੇ ਸੀ। ਇਥੇ ਹੀ ਸਾਹਮਣੇ ਸਟੇਜ ਤੇ ਬੈਂਕ ਅਧਿਕਾਰੀ ਅਤੇ ਹੋਰ ਕਾਰਿੰਦੇ ਸਨ। ਪਹਿਲਾਂ ਇਕ ਏਜੰਟ ਨੇ ਭਾਸ਼ਣ ਕਰਕੇ ਰੂਸ ਜਾਣ ਬਾਰੇ ਹਦਾਇਤਾਂ ਦਿਤੀਆਂ ਅਤੇ ਬਾਅਦ ਵਿਚ ਇਕੱਲੇ ਇਕੱਲੇ ਨੂੰ ਪਾਸਪੋਰਟ ਵੀਜ਼ਾ ਅਤੇ ਅਮਰੀਕੀ ਡਾਲਰਾਂ ਦੇ ਟਰੈਵਲਰ ਚੈਕ ਦਿਤੇ ਗਏ। ਸਾਰਾ ਦਿਨ ਹੀ ਇਸ ਕੰਮ ਤੇ ਲਾਕੇ ਥਕਾ ਮਾਰਿਆ ਗਿਆ। ਬੋਰੀਅਤ ਭਰਿਆ ਦਿਨ ਲੰਘਿਆ।

ਅਗਲੇ ਦਿਨ ਭਾਵ ੩੦ ਅਕਤੂਬਰ ੧੯੮੭ ਨੂੰ ਸਾਡੀ ਰੂਸ ਵਾਸਤੇ ਉੜਾਣ ਸੀ। ਸਾਨੂੰ ਹਦਾਇਤ ਕੀਤੀ ਗਈ ਸੀ ਕਿ ਜਾਂ ਤਾਂ ਸਵੇਰੇ ਸੱਤ ਵਜੇ ਤਕ ਇੰਟਰਨੈਸ਼ਨਲ ਯੂਥ ਕੇਂਦਰ ਵਿਚ ਪੁਜ ਜਾਵੋ, ਉਥੋਂ ਬੱਸਾਂ ਰਾਹੀਂ ਹਵਾਈ ਅੱਡੇ ਲਿਜਾਇਆ ਜਾਵੇਗਾ ਜਾਂ ਅੱਠ ਵਜੇ ਤਕ ਸਿਧੇ ਇੰਦਰਾ ਹਵਾਈ ਅੱਡੇ ਤੇ ਪੁਜ ਜਾਵੋ।

ਜਦ ਮੈਂ ਇੰਦਰਾ ਅੰਤਰਾਸ਼ਟਰੀ ਅੱਡੇ ਤੇ ਪੁਜਿਆ ਤਾਂ ਅਜੇ ਹੋਰ ਕੋਈ ਵੀ ਨਹੀਂ ਸੀ ਆਇਆ। ਥੋਹੜੀ ਦੇਰ ਬਾਦ ਇਕਾ ਦੁੱਕਾ ਯਾਤਰੀ ਆਉਣ ਲਗ ਪਏ। ਮੈਂ ਇਹਨਾਂ ਯਾਤਰੂਆਂ ਦਾ ਕੇਂਦਰੀ ਬਿੰਦੂ ਸਾਂ। ਕਿਉਂਕਿ ਕਲ੍ਹ ਵਾਲੀ ਮੀਟਿੰਗ ਵਿਚ ਮੇਰੀ ਪੱਗੜੀ ਕਾਰਨ ਇਹਨਾਂ ਨੂੰ ਪਛਾਣ ਸੀ। ਪਰ ਮੈਂ ਕੁਝ ਕੁ ਨੂੰ ਹੀ ਜਾਣਦਾ ਸਾਂ। ਬਹੁਤ ਯਾਤਰੀ ਬੱਸਾਂ ਰਾਹੀਂ ਆਉਣੇ ਸਨ। ਇਸ ਵੇਲੇ ਮੇਰੇ ਜਾਣੂਆਂ 'ਚੋਂ ਖੰਨੇ ਦੇ ਸ੍ਰੀ ਬਲਰਾਜ ਭੰਡਾਰੀ ਸਨ ਜਿਹਨਾਂ ਨਾਲ ਮਾੜੀ ਜਿਹੀ ਪਹਿਚਾਣ ਕਲ੍ਹ ਹੀ ਹੋਈ ਸੀ। ਪੰਜਾਬ 'ਚੋਂ ਜਾਣ ਵਾਲਿਆਂ ਵਿਚੋਂ ਇਕ ਨਾਮ ਸ: ਅਮਰ ਸਿੰਘ ਜਰਨਲਿਸਟ ਮੋਗਾ ਦਾ ਸੀ। ਇਹਨਾਂ ਨਾਲ ਵੀ ਕਲ੍ਹ ਮੀਟਿੰਗ ਵਿਚ ਮੁਲਾਕਾਤ ਹੋਈ। ਨਾਲ ਸ: ਮਹਿੰਦਰ ਸਿੰਘ ਰੇਡੀਓ ਤੋਂ ਖਬਰਾਂ ਪੜ੍ਹਣ ਵਾਲੇ ਸਾਥ ਵਜੋਂ ਆਏ ਸਨ। ਉਂਜ ਅਮਰ ਸਿੰਘ ਜੀ ਦਾ ਜਾਣਾ ਜਲੰਧਰ ਤੋਂ ਹੀ ਸੁਣ ਚੁੱਕਾ ਸਾਂ।

ਸਾਡੇ ਜਲੰਧਰ ਵਾਲੇ ਮਿੱਤਰ ਸ੍ਰੀ ਜੈ ਕਿਸ਼ਨ ਸੈਣੀ ਦੀ ਕਾਰ ਵੀ ਆ ਗਈ। ਉਹਨਾਂ ਦਾ ਪਰਿਵਾਰ ਛੱਡਣ ਆਇਆ ਹੋਇਆ ਸੀ। ਜੈ ਕਿਸ਼ਨ ਜੀ ਅਤੇ ਮੈਂ ਕਿਸੇ ਸਮੇਂ ਇਕਠੇ ਹਾਕੀ ਖੇਡਦੇ ਰਹੇ ਸਾਂ। ਫੇਰ ਲੰਮਾ ਸਮਾਂ ਸਾਡੇ ਰਾਹ ਵਖਰੇ ਵਖਰ ਹੋ ਗਏ। ਨਵੇਂ ਥਾਵਾਂ ਦੇ ਚੱਕਰਾਂ 'ਚ ਮੈਂ ਪੈ ਗਿਆ, ਬੰਬਈ, ਦਿੱਲੀ, ਲੁਧਿਆਣਾ, ਜੰਮੂ ਦੀਆਂ ਮੁਸਾਫਰੀਆਂ ਬਾਦ ਮੁੜ ਆਨੇ ਵਾਲੀ ਥਾਂ ਜਲੰਧਰ ਆ ਗਿਆ। ਜਦੋਂ ਮੁੜ ਮਿਲੇ ਤਾਂ ਮੈਂ ਤਾਂ ਓਹੋ ਹੀ ਸਾਂ, ਫਕੜ, ਹਾਂ ਐਡੀਟਰ ਜ਼ਰੂਰ ਬਣ ਗਿਆ ਸਾਂ ਪਰ ਜੈ ਕਿਸ਼ਨ ਜੀ ਬਹੁਤ ਵਡੇ ਕਾਰਖਾਨੇਦਾਰ, ਕਾਂਗਰਸ ਦੇ ਲੀਡਰ, ਇੰਪਰੂਵਮੈਂਟ ਟਰੱਸਟ ਜਲੰਧਰ ਦੇ ਮੈਂਬਰ ਬਣ ਚੁੱਕੇ ਸਨ। ਸ਼ਹਿਰ ਦੇ ਸਮਾਜੀ ਜੀਵਨ ਵਿਚ ਉਹਨਾਂ ਦਾ ਚੰਗਾ ਨਾਂ ਸੀ, ਬਹੁਤ ਸਾਰੀਆਂ ਸੰਸਥਾਵਾਂ ਦੇ ਪਰਧਾਨ ਸਨ। ਪਿਛਲੀਆਂ ਚੋਣਾਂ 'ਚ ਪਹਿਲਾਂ ਉਹ ਜਲੰਧਰ ਦੀ ਇਕ ਸੀਟ ਤੋਂ ਕਾਂਗਰਸ ਆਈ ਦੇ ਉਮੀਦਵਾਰ ਘੋਸ਼ਿਤ ਹੋਏ ਸਨ।

ਹੁਣ ਮੇਲਾ ਜੁੜਨਾ ਸ਼ੁਰੂ ਹੋ ਗਿਆ ਸੀ। ਬੱਸਾਂ ਪਹੁੰਚ ਰਹੀਆਂ ਸਨ ਦੋ ਘੰਟੇ ਲੇਟ। ਉਹਨਾਂ ਵਿਚੋਂ ਨਿਕਲੇ ਦੱਖਣ ਦੇ ਪ੍ਰਦੇਸ਼ਾਂ, ਆਂਧਰਾ ਕਰਨਾਟਕ ਦੇ ਡੇਲੀਗੇਟ, ਤਿਲਕ

ਲਾਏ ਹੋਏ ਗਲਾਂ ਵਿਚ ਫੁੱਲਾਂ ਦੇ ਹਾਰ। ਹਿੰਦ-ਰੂਸ ਦੋਸਤੀ ਦੇ ਬੈਜ ਸੀਨਿਆਂ ਤੇ ਲੱਗੇ ਹੋਏ। ਹਿੰਦ-ਰੂਸ ਦੋਸਤੀ ਦੇ ਨਾਅਰੇ ਮਾਰਦੇ ਹੋਏ। ਏਧਰੋਂ ਅਪਣੇ ਜਾਣਕਾਰਾਂ ਦਾ ਘੇਰਾ ਵਿਸ਼ਾਲ ਹੋਣ ਲਗਾ। ਜੋ ਕ੍ਰਿਸ਼ਨ ਸੈਣੀ, ਬਲਰਾਜ ਭੰਡਾਰੀ, ਅਮਰ ਸਿੰਘ, ਗੁਰਦੀਪ ਸਿੰਘ ਐਡਵੋਕੇਟ ਕੋਟਕਪੂਰਾ ਆਦਿ ਸਾਡੇ 'ਗਰੁਪ' ਦੇ ਬੰਦੇ ਹੋ ਗਏ। ਇਕ ਦੂਜੇ ਨਾਲ ਜਾਣਕਾਰੀ ਅਤੇ ਹਮਦਰਦੀ ਦਾ ਆਦਾਨ ਪ੍ਰਦਾਨ ਸ਼ੁਰੂ ਹੋ ਗਿਆ।

ਹਵਾਈ ਅੱਡੇ ਦੀ ਕਾਰਗੁਜ਼ਾਰੀ ਕਰ ਕਰਵਾ ਕੇ ਕੋਈ ਢਾਈ ਸੌ ਬੰਦਿਆਂ ਦੀ ਜੰਞ ਸੋਵੀਅਤ ਯੂਨੀਅਨ ਦੀ ਕੰਪਨੀ ਏਅਰੋਫਲੋਟ ਦੇ ਜਹਾਜ਼ ਤੇ ਸਵਾਰ ਹੋਈ। ਏਨੇ ਸਾਰੇ ਹਿੰਦੁਸਤਾਨੀਆਂ ਨੂੰ, ਹਿੰਦੁਸਤਾਨੀ ਆਦਤਾਂ ਰੌਲਾ ਰੱਪਾ, ਧਕੋ ਜ਼ੋਰੀ ਸਹਿਤ ਜਹਾਜ਼ੇ ਚੜ੍ਹਦਿਆਂ ਵੇਖ ਅੱਡੇ ਦਾ ਇਕ ਕਰਮਚਾਰੀ ਨੱਕ ਚੜ੍ਹਾ ਕੇ ਦੂਸਰੇ ਨੂੰ ਪੁਛਣ ਲਗਾ, ਯਹਿ ਕਹਾਂ ਜਾ ਰਹੇ ਹੈਂ ? ਮਾਸਕੋ—ਕਿਉਂ ? ਫੈਂਟਸਟਿਕ।

ਅਸਾਂ ਕਈ ਵਾਰ ਜਹਾਜ਼ ਦੀ ਯਾਤਰਾ ਕੀਤੀ ਹੈ। ਬੜੇ ਆਰਾਮ ਨਾਲ ਬੋਰਡਿੰਗ ਪਾਸ ਲੈ ਕੇ ਆਪਣੇ ਨੰਬਰ ਦੀ ਸੀਟ ਤੇ ਜਾਂ ਬੈਠੀਦਾ ਹੈ। ਪਰ ਅੱਜ ਵਰਗਾ ਨਜ਼ਾਮ ਨਹੀਂ ਸੀ ਵੇਖਿਆ। ਬੋਰਡਿੰਗ ਪਾਸ ਤੇ ਕੋਈ ਸੀਟ ਨੰਬਰ ਨਹੀਂ ਸੀ। ਜਿਵੇਂ ਲੁੱਟ ਪਈ ਹੁੰਦੀ ਹੈ। ਦੌੜ ਦੌੜ ਕੇ ਸੀਟਾਂ ਮਲਣੀਆਂ ਰਾਖਵੀਆਂ ਰਖਣੀਆਂ ਜਿਸ ਦੀ ਲਾਠੀ ਤਿਸ ਕੀ ਭੈਂਸ ਸੀ। ਡੈਲੀਗੇਸ਼ਨ ਜੁ ਹੋਇਆ ਤੇ ਸਾਰਾ ਡੈਲੀਗੇਸ਼ਨ ਲੀਡਰਾਂ ਦਾ ਭਰਿਆ ਸੀ। ਸਭ ਅਗਵਾਈ ਕਰਨ ਵਾਲੇ ਹੀ ਸਨ ਪਿਛੇ ਲਗਣ ਵਾਲੇ ਥੋਹੜੇ ਸਨ ?

ਖੈਰ ਜਹਾਜ਼ ਪੌਣੇ ਕੁ ਦੋ ਵਜੇ ਚਲ ਪਿਆ। ਸਭ ਥਾਓਂ ਥਾਈਂ ਬਹਿ ਗਏ। ਹੁਣ ਕੁਝ ਚੈਨ ਸੀ। ਥੋਹੜੀ ਦੇਰ ਰੂਸੀ ਜਹਾਜ਼ ਦੇ ਅਮਲੇ ਨੇ ਸਭ ਨੂੰ ਥੋਹੜਾ ਥੋਹੜਾ ਫਲਾਂ ਦਾ ਰਸ ਪਿਲਾਇਆ। ਰੂਸੀ ਜਹਾਜ਼ ਦੇ ਅਮਲੇ ਦੇ ਮੈਂਬਰ ਮੁੰਡੇ ਕੁੜੀਆਂ ਖੂਬ ਸਿਹਤਮੰਦ ਅਤੇ ਬਹੁਤ ਸੋਹਣੇ ਨੈਣ ਨਕਸ਼ਾਂ ਵਾਲੇ ਇਧਰ ਉਧਰ ਘੁੰਮਦੇ ਰਹੇ। ਫਿਰ ਯਾਤਰੀ ਖਾਣਾ ਉਡੀਕਣ ਲਗੇ। ਪਰ ਜਿਵੇਂ ਆਮ ਹਵਾਈ ਉਡਾਣ ਹੁੰਦੀ ਹੈ ਉਸ ਦੇ ਉਲਟ ਕੋਈ ਕੁਝ ਵੀ ਖਾਣ ਨੂੰ ਦੇਣ ਲਈ ਨਾ ਆਇਆ। ਸਵੇਰ ਦੇ ਭੁੱਖੇ ਲੋਕ,ਕਈ ਤਾਂ ਕੁਝ ਵੀ ਨਹੀਂ ਸਨ ਖਾਕੇ ਆਏ।ਅਖੇ ਜਹਾਜ਼ ਵਿਚ ਸਭ ਕੁਝ ਮਿਲ ਹੀ ਜਾਣਾ ਹੈ। ਇਸ ਸਾਰੀ ਬੇ-ਸੁਆਦੀ ਦਾ ਕਾਰਨ ਇਹ ਸੀ ਕਿ ਇਕ ਤਾਂ ਇਹ ਜਹਾਜ਼ ਚਾਰਟਿਡ ਸੀ ਦੂਜਾ ਹਾਲੀ-ਡੇ ਮੇਕਰ ਟਰੈਵਲ ਕੰਪਨੀ ਵਾਲਿਆਂ ਦਾ ਤਾਲਮੇਲ ਨਿਲ ਸੀ। ਜਹਾਜ਼ ਵਾਲਿਆਂ ਨੂੰ ਅਜੇਹੀ ਸਥਿਤੀ ਦੀ ਸੂਚਨਾ ਨਹੀਂ ਸੀ ਅਤੇ ਇਹ ਚਲਿਆ ਸੀ ਵਕਤ ਤੋਂ ਪਛੜ ਕੇ। ਜਦੋਂ ਲੋਕ ਰੌਲਾ ਪਾਣ ਲਗੇ ਤਾਂ ਹਾਲੀ-ਡੇ ਏਜੰਸੀ ਵਾਲਿਆਂ ਦਾ ਸ਼ਰੀਫ ਜਿਹਾ ਨੁਮਾਇੰਦਾ ਮਿਸਟਰ ਲਾਲਵਾਣੀ ਥੋਹੜਾ ਹਰਕਤ ਵਿਚ ਆਇਆ ਪਰ ਰੂਸੀ ਅਮਲਾ ਤਾਂ ਬੇਪਰਵਾਹ ਹੋ ਕੇ ਜਿਵੇਂ ਅੰਡਰ ਗਰਾਊਂਡ ਹੀ ਹੋ ਗਿਆ।

ਜਦੋਂ ਅਸੀਂ ਸੋਚਿਆ ਕਿ ਚਲੋ ਡੇਢ ਘੰਟਾ ਉਡਦਿਆਂ ਨੂੰ ਹੋ ਗਿਆ ਹੈ। ਹੋਰ ਡੇਢ ਘੰਟੇ ਨੂੰ ਅਸੀਂ ਤਾਸ਼ਕੰਦ ਜਾ ਪੁਜਣਾ ਹੈ ਤਾਂ ਹਵਾਈ ਜਹਾਜ਼ ਦੇ ਸਪੀਕਰ ਸਿਸਟਮ ਤੇ ਰੂਸੀ ਭਾਸ਼ਾ ਬਾਦ ਅੰਗਰੇਜ਼ੀ ਵਿਚ ਅਨਾਊਂਸਮੈਂਟ ਆਈ।

"ਕਿਰਪਾ ਕਰਕੇ ਆਪਣੀਆਂ ਪੇਟੀਆਂ ਬੰਨ੍ਹ ਲਵੋ। ਥੋਹੜੀ ਦੇਰ ਬਾਅਦ ਅਸੀਂ ਕਰਾਚੀ ਦੇ ਹਵਾਈ ਅੱਡੇ ਤੇ ਉਤਰ ਰਹੇ ਹਾਂ।"

ਲਓ, ਕਰ ਲਓ ਗੱਲ।

ਰੇਤ ਦੇ ਬਹੁਤ ਉੱਚੇ ਉੱਚੇ ਪਹਾੜਾਂ ਵਰਗੇ ਟਿੱਬਿਆਂ ਦੇ ਉਤੋਂ ਦੀ ਜਹਾਜ਼ ਘੁੰਮਦਾ ਨੀਵਾਂ ਹੋਇਆ। ਕਰਾਚੀ ਦੀਆਂ ਇਮਾਰਤਾਂ ਹੌਲੀ ਹੌਲੀ ਵੱਡੀਆਂ ਵੱਡੀਆਂ ਦਿੱਸਣ ਲਗੀਆਂ ਤੇ ਜਹਾਜ਼ ਕਰਾਚੀ ਹਵਾਈ ਅੱਡੇ ਉਤੇ ਉਤਰਿਆ। ਨਿਰਦੇਸ਼ ਦਿਤਾ ਗਿਆ ਕਿ ਕਿਰਪਾ ਕਰਕੇ ਜਹਾਜ਼ ਦੇ ਅੰਦਰ ਹੀ ਰਿਹਾ ਜਾਵੇ।

ਕਰਾਚੀ ਠਹਿਰਨ ਦਾ ਸਮਾਂ ਤਾਂ ਇਕ ਘੰਟਾ ਦਸਿਆ ਗਿਆ ਪਰ ਜਹਾਜ਼ ਦੋ ਘੰਟੇ ਰੁਕਿਆ। ਜਹਾਜ਼ ਦੇ ਅੰਦਰ ਮੱਛੀ ਮਾਰਕਿਟ ਦਾ ਨਜ਼ਾਰਾ ਸੀ। ਸਾਡੇ ਦੱਖਣ ਦੇ ਪਾਸੇ ਵਲ ਦੇ ਡੈਲੀਗੇਟ ਤਾਂ ਬਹੁਤ ਹੀ ਬੋਲਦੇ ਅਤੇ ਸ਼ਕਾਇਤਾਂ ਕਰਦੇ। ਭੁੱਖ, ਬਦ-ਇੰਤਜ਼ਾਮੀ ਸਾਰੇ ਕਾਸੇ ਦਾ ਜ਼ਿਕਰ ਕਰਦੇ। ਵੱਡੀ ਗੱਲ ਇਹ ਸੀ ਕਿ ਕੋਈ ਵੀ ਲੀਡਰ ਨਹੀਂ ਸੀ ਜਿਹੜਾ ਸਾਰੀ ਗੱਲ ਨੂੰ ਕੰਟਰੋਲ ਕਰ ਸਕਦਾ। ਬਸ ਲੈ ਦੇ ਕੇ ਇਕ ਲਾਲਵਾਨੀ ਸੀ। ਉਹ ਵੀ ਟਰੈਵਲ ਏਜੰਸੀ ਦਾ ਹੀ ਬੰਦਾ ਸੀ। ਦੱਖਣੀ ਭਾਰਤ ਦੇ ਯਾਤਰੂਆਂ ਨੇ ਹੌਲੀ ਹੌਲੀ ਅਪਣੇ ਬੈਗਾਂ ਵਿਚੋਂ ਖਾਣ ਦਾ ਸਮਾਨ ਕਢਿਆ ਤੇ ਖਾਣਾ ਵਰਤਾਣਾ ਸ਼ੁਰੂ ਕਰ ਦਿਤਾ। ਕਈ ਪ੍ਰਕਾਰ ਦੇ ਖਾਣ ਦਾ ਸਾਮਾਨ ਉਹਨਾਂ ਲਿਆਂਦਾ ਹੋਇਆ ਸੀ। ਪਾਪੜ, ਚਪਾਤੀਆਂ ਤੇ ਪਤਾ ਨਹੀਂ ਹੋਰ ਕੀ ਕੁਝ। ਹੁਣ ਸਵਾਰੀਆਂ ਖੁਸ਼ ਗੱਪੀਆਂ ਵਿਚ ਰੁੱਝ ਗਈਆਂ। ਅਸੀਂ ਤਾਂ ਦੁਖ ਵਿਚ ਸੁਖ ਮਨਾਈ ਵਾਲੀ ਬ੍ਰਿਤੀ ਰਖੀ ਤੇ ਸਾਰੀ ਹਾਲਤ ਤੇ ਵਿਅੰਗ ਕਰਦੇ ਰਹੇ ਅਤੇ ਹਸਦੇ ਖੇਡਦੇ ਰਹੇ। ਕਿਸੇ ਵੀ ਸਫਰ ਸਮੇਂ ਮੁਖ ਗੱਲ ਤਾਂ ਇਹ ਹੁੰਦੀ ਹੈ ਕਿ ਤੁਸੀ ਕਿੰਨੇ ਲੋਕਾਂ ਨੂੰ ਮਿਲਦੇ ਹੋ ਅਤੇ ਕਿਹੋ ਜਿਹੇ ਲੋਕਾਂ ਨੂੰ ਮਿਲਦੇ ਹੋ। ਸਭ ਸਹੂਲਤਾਂ ਹੁੰਦਿਆਂ ਜੇ ਤੁਹਾਡਾ ਸਾਥ ਮਾੜਾ ਹੈ ਤਾਂ ਬੇ-ਸੁਆਦੀ ਅਵੱਸ਼ ਆਵੇਗੀ ਪਰ ਇਸ ਦੇ ਉਲਟ ਜੇ ਸਾਰੀਆਂ ਸਹੂਲਤਾਂ ਦੀ ਅਣਹੋਂਦ ਦੇ ਬਾਵਜੂਦ ਜੇ ਤੁਹਾਡਾ ਸੰਗ ਸਾਥ ਚੰਗਾ ਹੈ ਤਾਂ ਅਨੰਦ ਹੀ ਅਨੰਦ ਹੈ।

ਜਦੋਂ ਨਵੇਂ ਲੋਕਾਂ ਨਾਲ ਮੇਲ ਹੁੰਦਾ ਹੈ ਤਾਂ ਇਸ ਦਾ ਆਪਣਾ ਹੀ ਪ੍ਰਭਾਵ ਹੁੰਦਾ ਹੈ।

ਕਰਾਚੀ ਦੇ ਅੱਡੇ ਤੇ ਜਹਾਜ਼ ਠਹਿਰਨ ਦਾ ਇਕ ਲਾਭ ਹੋਇਆ ਕਿ ਬਹੁਤ ਸਾਰੇ ਲੋਕਾਂ ਨਾਲ ਵਾਕਫੀਅਤ ਹੋਈ। ਪੰਜਾਬ ਚੰਡੀਗੜ੍ਹ ਦੇ ਲੋਕਾਂ ਨਾਲ ਵੀ ਇਥੇ ਹੀ ਪਰੀਚਿਤ ਹੋਏ। ਕੁਝ ਕੁ ਦੂਸਰੇ ਪ੍ਰਦੇਸ਼ਾਂ ਦੇ ਲੋਕਾਂ ਨਾਲ ਵੀ।ਸਾਡੀ ਨਾਲ ਦੀ ਸੀਟ ਤੇ ਕਰਨਾਟਕ ਦਾ ਇਕ ਸਿਆਸਤਦਾਨ ਬੈਠਾ ਸੀ। ਸਿਆਣਾ ਬੰਦਾ ਸੀ। ਹਾਸੇ ਠੱਠੇ ਤੇ ਟਿਚਰਾਂ ਨੇ ਤੰਗ ਮਾਹੌਲ ਨੂੰ ਬਹੁਤ ਸੁਖਾਵਾਂ ਬਣਾ ਦਿਤਾ ਸੀ। ਪਾਕਿਸਤਾਨ ਨਾਲ ਇਕੋ ਇਕ ਸਾਂਝ ਸੀ ਜਿਹੜਾ ਨੌਜੁਆਨ ਜਹਾਜ਼ ਅੰਦਰ ਸਾਮਾਨ ਛੱਡਣ ਆਇਆ ਸੀ। ਹੈ ਤਾਂ ਸਿੰਧੀ ਸੀ ਪਰ ਪੰਜਾਬੀ ਬਹੁਤ ਵਧੀਆ ਬੋਲਦਾ ਸੀ। ਪੰਜਾਬੀ ਬਹੁਤ ਸਾਰੇ ਸਿੰਧੀ ਅਤੇ ਹੋਰ ਲੋਕ ਵੀ ਸਾਡੇ ਨਾਲ ਬੋਲਦੇ ਸਨ। ਬਹੁਤ ਸਾਰੇ ਲੋਕ ਫੈਸ਼ਨ ਵਜੋਂ ਅੰਗਰੇਜ਼ੀ ਬੋਲਦੇ ਹਨ। ਹਾਲੀਡੇ-ਮੇਕਰ ਦੇ ਦਿਲੀ ਦਫਤਰ 'ਚ ਜਦੋਂ ਅਸੀਂ ਦੋ ਦਿਨ ਪਹਿਲਾਂ ਗਏ ਸੀ ਤਾਂ ਇਕ ਨੌਜਵਾਨ ਔਰਤ ਪੂਰੇ ਅੰਗਰੇਜ਼ੀ ਲਿਬਾਸ ਵਿਚ ਲੋਕਾਂ ਨਾਲ ਵਾਰਤਾਲਾਪ ਕਰਦੀ ਹੋਈ ਤੇਜ਼ ਤਰਾਰ ਗੱਲ ਕਰਦੀ ਸੀ। ਜਾਪਦਾ ਸੀ ਕਿ ਹੈ ਹੀ ਬਾਹਰਲੇ ਦੇਸ਼ ਦੀ ਜਾਂ ਪਰਦੇਸ਼ ਦੀ। ਅਸੀਂ ਵੀ ਉਸ ਨਾਲ ਅੰਗਰੇਜ਼ੀ ਵਿਚ ਨਿਬੜਦੇ ਰਹੇ ਪਰ ਜਦੋਂ ਗੱਲ ਕਰਦੀ ਦੇ ਮੂੰਹੋਂ ਇਕ ਵਾਰ 'ਹਾਂਜੀ' ਸ਼ਬਦ ਨਿਕਲਿਆ ਤਾਂ ਮੈਂ ਕਿਹਾ ਬੀਬਾ ਜੀ ਤੁਸੀਂ ਤਾਂ ਪੰਜਾਬੀ ਹੋ। ਕਿਉਂ ਉਦੋਂ ਦੀ ਅੰਗਰੇਜ਼ੀ ਬੁਲਵਾਕੇ ਸਾਡੇ ਜਬਾੜੇ ਥਕਾ ਦਿਤੇ ਜੇ। ਤਾਂ ਉਹ ਹੱਥ ਜੋੜ ਕੇ ਕਹਿਣ ਲਗੀ, ਜੀ ਸਤਿਸ੍ਰੀ ਅਕਾਲ, ਅਸੀਂ ਪੰਜਾਬੀ ਹੁੰਦੇ ਹਾਂ ਜੀ ਪਰ ਪੰਜਾਬੀ ਬਹੁਤ ਘੱਟ ਬੋਲਣੀ ਪੈਂਦੀ ਹੈ ਮਾਫ਼ ਕਰਨਾ ਜੀ।

ਜਹਾਜ਼ ਵਿਚ ਵੀ ਇਵੇਂ ਹੀ ਹੋਇਆ। ਸਾਡੇ ਗਰੁਪ ਵਿਚ ਵੀ ਇਕ ਨੌਜਵਾਨ ਲੜਕੀ ਸੀ। ਉੱਚੀ ਲੰਮੀ, ਖੂਬਸੂਰਤ, ਗੋਰਾ ਰੰਗ। ਅੰਗਰੇਜ਼ੀ ਵਿਚ ਬਹੁਤ ਕੁਸ਼ਲਤਾ ਨਾਲ ਗੱਲ ਕਰੇ ਵੇਸ ਭੂਸ਼ਾ ਅਤੇ ਹਾਵ ਭਾਵਾਂ ਤੋਂ ਕੋਈ ਯੂਰਪੀਨ ਲਗੇ। ਪਰ ਜਦੋਂ ਗੱਲ ਖੁਲੀ ਤਾਂ ਉਹ ਏਡੀ ਮਿੱਠੀ ਅਤੇ ਸੁਰੀਲੀ ਪੰਜਾਬੀ ਬੋਲੇ, ਏਡੇ ਸਲੀਕੇ ਨਾਲ ਅਤੇ ਆਦਰ ਨਾਲ ਗੱਲ ਕਰੇ ਕਿ ਬਦੋਬਦੀ ਆਪਣੀ ਸ਼ਖਸੀਅਤ ਦਾ ਪ੍ਰਭਾਵ ਪਾ ਦੇਵੇ। ਇਸਦਾ ਨਾਮ ਵੀ ਰੂਸੀ ਸੀ 'ਜ਼ੋਇਆ' ਪਰ ਇਹ ਚੰਡੀਗੜ੍ਹ ਤੋਂ ਸੀ। ਪੰਜਾਬ ਇਸਤਰੀ ਸਭਾ ਦੀ ਪ੍ਰਧਾਨ ਸ੍ਰੀਮਤੀ ਓਸ਼ਮਾ ਰੇਖੀ ਦੀ ਧੀ। ਸ੍ਰੀਮਤੀ ਓਸ਼ਮਾ ਰੇਖੀ ਤੇ ਜ਼ੋਇਆ ਰੇਖੀ ਦੋਵੇਂ ਹੀ ਜਹਾਜ਼ ਵਿਚ ਸਾਡੇ ਨਾਲ ਸਫਰ ਕਰ ਰਹੀਆਂ ਸਨ। ਆਸਾਮ ਤੋਂ ਇਕ ਸ੍ਰੀ ਬਰਵਾ ਸਨ ਜੋ ਆਪਣੀ ਪਤਨੀ ਸਮੇਤ ਆਏ ਸਨ। ਇਹ ਉਥੋਂ ਦੀ ਬਹੁਤ ਵੱਡੀ ਅਖਬਾਰ ਦੇ ਮਾਲਕ ਸਨ। ਜਿਹੜੇ ਯਾਤਰੀ ਦੱਖਣੀ ਹਿੰਦ ਤੋਂ ਆਏ ਸਨ ਉਹਨਾਂ ਆਪਣੇ ਨਾਮ ਅਤੇ ਅਹੁਦੇ ਦੀਆਂ ਨਾਮ ਪਤਰੀਆਂ ਅਪਣੀਆਂ ਛਾਤੀਆਂ ਤੇ ਟੰਗੀਆਂ ਹੋਈਆਂ ਸਨ ਫਲਾਣਾ ਜਰਨਲਿਸਟ, ਫਲਾਣਾ ਪਰਧਾਨ ਸਕੱਤਰ ਆਦਿ ਆਦਿ।

ਕਰਾਚੀ ਅੱਡੇ ਦੀ ਬੇਰੀਅਤ ਵਾਕਫੀਅਤਾਂ ਦੇ ਸਵਾਦ ਵਿਚ ਬਦਲ ਗਈ ਸੀ। ਮੈਂ ਉੱਠ ਕੇ ਜਹਾਜ ਦੇ ਅਗਲੇ ਹਿੱਸੇ ਵਿਚ ਗਿਆ ਤਾਂ ਸਟੋਰ ਵਿਚ ਖਾਣ ਪੀਣ ਦੀਆਂ ਵਸਤਾਂ ਦਾ ਭੰਡਾਰ ਕਰ ਲਿਆ ਗਿਆ ਸੀ। ਸਿੰਧੀ ਮੁੰਡੇ ਨੇ ਕਿਹਾ ਭਾਪਾ ਜੀ ਬੇਫਿਕਰ ਰਹੋ ਹੁਣ ਰੱਜਕੇ ਖਾਓਗੇ।

ਮੈਂ ਜਦੋਂ ਉਸ ਹਿਸੇ ਵਿਚੋਂ ਵਾਪਸ ਆਇਆ ਤਾਂ ਮਰਾਠੇ ਯਾਤਰੀਆ ਨੇ ਮਖੌਲ ਨਾਲ ਪੁਛਿਆ ਸਰਦਾਰ ਜੀ ਕੁਛ ਲਾਏ ਹੋ ? ਮੈਂ ਉਤਰ ਦਿਤਾ ਹਾਂ ਲਾਏ ਹੈਂ। ਉਨ੍ਹਾਂ ਪੁਛਿਆ ਕਿਆ ਲਾਏ ਹੋ ? ਮੇਰਾ ਜਵਾਬ ਸੀ ਹਮ ਲਾਏ ਹੈਂ ਤੂਫਾਨ ਸੇ ਕਿਸ਼ਤੀ ਨਿਕਾਲ ਕੇ। ਦੂਰ ਤਕ ਹਾਸੇ ਦੀ ਫੁਹਾਰ ਪਸਰ ਗਈ।

ਕਰਾਚੀ ਤੋਂ ਉਡਾਣ ਭਰੀ ਤਾਂ ਖਾਣਾ ਸਭ ਨੂੰ ਦਿਤਾ ਗਿਆ। ਪੀਣ ਵਾਸਤੇ ਸੋਡਾ ਵੀ ਸੀ ਤੇ ਚਾਹ-ਕਾਫੀ ਵੀ। ਖਾਣਾ ਖਾ ਕੇ ਬਹੁਤੇ ਯਾਤਰੂ ਨੀਂਦ ਰਾਣੀ ਦੀ ਗੋਦ ਵਿਚ ਘੂਕੀਆਂ ਭਰਨ ਲਗੇ ਅਤੇ ਜਦੋਂ ਅੱਖ ਖੁਲੀ ਤਾਂ ਐਲਾਨ ਹੋ ਰਿਹਾ ਸੀ, ਆਪਣੀਆਂ ਪੇਟੀਆਂ ਬੰਨ ਲਵੋ ਥੋਹੜੇ ਸਮੇਂ ਬਾਅਦ ਅਸੀਂ ਤਾਸ਼ਕੈਂਟ (ਤਾਸ਼ਕੰਦ) ਦੇ ਹਵਾਈ ਅੱਡੇ ਤੇ ਉਤਰ ਰਹੇ ਹਾਂ। ਕਰਾਚੀ ਤੋਂ ਤਾਸ਼ਕੰਦ ਅਸੀਂ ਪਾਕਿਸਤਾਨ ਅਤੇ ਅਫਗਾਨਿਸਤਾਨ ਦੇ ਉਤੋਂ ਦੀ ਉੜ ਕੇ ਤਿਨ ਘੰਟੇ ਵਿਚ ਪੁਜੇ।

ਤਾਸ਼ਕੰਦ ਦਾ ਹਵਾਈ ਅੱਡਾ ਵਿਸ਼ਾਲ ਤਾਂ ਹੈ ਪਰ ਮਾਡਰਨ ਨਹੀਂ। ਰੂਸੀ ਅਧਿਕਾਰੀਆਂ ਨੇ ਸਾਡਾ ਸਵਾਗਤ ਕੀਤਾ। ਕਸਟਮ ਵਿਚੋਂ ਕਿਸੇ ਪ੍ਰਕਾਰ ਦੀ ਦਿਕਤ ਨਹੀਂ ਹੋਈ ਬਸ ਇਕ ਫਾਰਮ ਦੇ ਉਤੇ ਇਹ ਹੀ ਭਰਨਾ ਸੀ ਕਿ ਤੁਹਾਡੇ ਕੋਲ ਕਿੰਨੇ ਰਪਏ ਜਾਂ ਡਾਲਰ ਹਨ ਬਸ। ਫਟਾ ਫਟ ਮੈਟਲ ਡੀਟੈਕਟਰਾਂ ਵਿਚੋਂ ਸਾਮਾਨ ਲੰਘਾ ਕੇ ਸਾਨੂੰ ਫਾਰਗ ਕੀਤਾ ਗਿਆ। ਜਹਾਜ਼ ਵਿਚ ਆਉਣ ਵਾਲੇ ਅਟੈਚੀ ਕੇਸਾਂ ਦੀ ਥੋਹੜੀ ਬਹੁਤ ਟੁੱਟ ਭਜ ਹੋਈ ਹੋਈ ਸੀ।

ਸਾਰੇ ਲੋਕ ਅਜੇ ਹੌਲੀ ਹੌਲੀ ਬਾਹਰ ਆ ਰਹੇ ਸਨ ਕਿ ਇਕ ਰੂਸੀ ਲੜਕੀ ਅੰਗਰੇਜ਼ੀ ਵਿਚ ਕਹਿ ਰਹੀ ਸੀ ਆਓ ਬਾਹਰ ਬੱਸਾਂ ਖੜੀਆਂ ਹਨ ਤੁਹਾਡਾ ਇੰਤਜ਼ਾਰ ਹੋ ਰਿਹਾ ਹੈ। ਸਾਡੇ ਲੋਕ ਸਮਝ ਰਹੇ ਸਨ ਕਿ ਅਜੇ ਹੋਰ ਸਮਾਂ ਪੜਤਾਲ ਆਦਿ ਤੇ ਲਗੇਗਾ। ਉਹਨਾਂ ਨੂੰ ਪਤਾ ਨਹੀਂ ਕਿ ਪੜਤਾਲ ਮੁਕ ਗਈ ਹੈ। ਸਭ ਤੋਂ ਪਹਿਲਾਂ ਅਸੀਂ (ਮੈਂ ਤੇ ਜੈ ਕਿਸ਼ਨ ਸੈਣੀ) ਹੀ ਬਾਹਰ ਨਿਕਲੇ। ਬਾਹਰ ਬਹੁਤ

ਠੰਡ ਸੀ ਪਰ ਸੁਖਾਵੀਂ ਵੀ ਸੀ। ਜਿਵੇਂ ਤਾਜ਼ੀ ਸੇਹਤਮੰਦ ਹਵਾ ਹੋਵੇ। ਬਾਹਰ ਇਕ ਹੋਰ ਦੂਸਰੀ ਰੂਸੀ ਲੜਕੀ ਨਿਰਦੇਸ਼ ਦੇ ਰਹੀ ਸੀ: 'ਸਾਮਾਨ ਇਸ ਟਰੱਕ ਵਿਚ ਰਖ ਦੇਵੋ ਅਤੇ ਆਪ ਸਾਹਮਣੀਆਂ ਬੱਸਾਂ ਵਿਚ ਸਵਾਰ ਹੋ ਜਾਵੋ'' ਇਹ ਦੋਵੇਂ ਲੜਕੀਆਂ ਰੂਸ ਸਰਕਾਰ ਦੇ ਮਹਿਕਮੇ ਇਨ ਟੂਰਿਸਟ ਦੀਆਂ ਮੁਲਾਜ਼ਮ ਸਨ:ਇਹ ਸ ਡੀਆਂ ਗਾਈਡ ਸਨ। ਇਹਨਾਂ ਦੀ ਇਹ ਡਿਊਟੀ ਸੀ ਕਿ ਉਹਨਾਂ ਨੇ ਸਾਡੇ ਰੂਸੀ ਦੌਰੇ ਦੇ ਨਾਲ ਰਹਿਣਾ ਸੀ। ਇਹ ਦੋਵੇਂ ਹੀ ਬੁਖਾਰਾ ਸ਼ਹਿਰ ਤੋਂ ਆਈਆਂ ਸਨ। ਇਕ ਰੀਮਾ ਤੇ ਦੂਜੀ ਰਹੀਮਾ।

ਬੱਸ ਬਹੁਤ ਸੁੰਦਰ, ਡੀਲਕਸ ਅਤੇ ਅੰਦਰੋਂ ਗਰਮ ਕੀਤੀ ਹੋਈ ਸੀ। ਡਰਾਈਵਰ ਦੇ ਬਟਨ ਦਬਾਣ ਤੇ ਦਰਵਾਜ਼ਾ ਖੁਲਦਾ ਬੰਦ ਹੁੰਦਾ ਸੀ। ਬਾਹਰ ਬਹੁਤ ਸਰਦੀ ਸੀ ਪਰ ਅੰਦਰ ਨਿੱਘਾ ਸੀ। ਬੱਸ ਦਾ ਡਰਾਈਵਰ ਇਵੇਂ ਲਗਦਾ ਸੀ ਜਿਵੇਂ ਨੇਵੀ ਦਾ ਕੋਈ ਅਫਸਰ ਹੋਵੇ। ਰੰਗਦਾਰ ਲਿਸ਼ ਲਿਸ਼ ਕਰਦਾ ਸੂਟ ਅਤੇ ਟੋਪੀ ਉਸ ਪਹਿਨੇ ਹੋਏ ਸਨ। ਦਗ-ਦਗ ਕਰਦੇ ਚਿਹਰੇ ਨਾਲ ਬਹੁਤ ਸਿਹਤਮੰਦ ਅਤੇ ਬਾਰੋਹਬ ਸ਼ਖਸੀਅਤ ਸੀ।

ਹਵਾਈ ਅੱਡੇ ਤੋਂ ਬਾਹਰ ਪੈਰ ਧਰਦਿਆਂ ਸਰਦੀ ਦੇ ਨਾਲ ਨਾਲ ਇਹ ਅਹਿਸਾਸ ਬਹੁਤ ਸ਼ਿਦਤ ਨਾਲ ਹੋਇਆ ਕਿ ਅਸੀਂ ਸੋਵੀਅਤ ਯੂਨੀਅਨ ਦੀ ਧਰਤੀ ਦੇ ਉਤੇ ਖੜੇ ਹਾਂ। ਇਹ ਆਪਣੇ ਆਪ ਵਿਚ ਇਕ ਅਹਿਮ ਗੱਲ ਸੀ। ਇਕ ਫ਼ਖਰ ਜਿਹਾ ਮਹਿਸੂਸ ਹੋਇਆ ਕਿ ਇਸ ਮਹਾਨ ਦੇਸ਼ ਦੀ ਉਸ ਧਰਤੀ ਤੇ ਅਸੀਂ ਖੜੇ ਹਾਂ ਜਿਥੇ ਬਹੁਤ ਸਾਰੇ ਲੋਕ ਆਉਣ ਨੂੰ ਲੋਚਦੇ ਹਨ। ਸੋਵੀਅਤ ਯੂਨੀਅਨ ਦੀ ਸੰਸਾਰ ਮੰਚ ਤੇ ਇਤਿਹਾਸਕ ਭੂਮਕਾ ਹੈ। ਅਸੀਂ ਜਿਸ ਸ਼ਹਿਰ ਤਾਸ਼ਕੰਦ ਅਜੇ ਪੁਜੇ ਹੀ ਸਾਂ ਇਸ ਸ਼ਹਿਰ ਵਿਚ ਕਦੇ ਭਾਰਤ-ਪਾਕਿਸਤਾਨ ਵਿਚ ਤਾਸ਼ਕੰਦ ਸਮਝੌਤਾ ਹੋਇਆ ਸੀ। ਬਦੋਬਦੀ ਜਜ਼ਬਾਤ ਭਾਰੂ ਹੋ ਰਹੇ ਸਨ। ਸਾਰੇ ਦਿਨ ਦੀ ਥਕਾਵਟ ਅਤੇ ਬੋਰੀਅਤ ਖਤਮ ਹੋ ਗਈ ਜਦੋਂ ਸਾਫ ਰੂਸੀ ਹਵਾਵਾਂ ਨੇ ਸਾਡਾ ਸਵਾਗਤ ਕੀਤਾ।

ਬੇ-ਸੁਆਦੀਆਂ ਪਿਛੇ ਛੱਡ ਆਏ ਸਾਂ। ਬੱਸਾਂ ਮਲਕੜੇ ਜਿਹੇ ਤੁਰੀਆਂ ਅਤੇ ਤਾਸ਼ਕੰਦ ਦੀਆਂ ਖੁਲੀਆਂ ਸੜਕਾਂ ਤੇ ਦੌੜਣ ਲਗੀਆਂ। ਟਰੈਫਿਕ ਸੜਕਾਂ ਤੇ ਖਾਸ ਨਹੀਂ ਸੀ। ੭ ਨਵੰਬਰ ਦੇ ਜਸ਼ਨ ਲਈ ਤਿਆਰੀਆਂ ਹੋ ਰਹੀਆਂ ਸਨ। ਦਰਖਤਾਂ ਬੂਟਿਆਂ ਦੀਆਂ ਲੰਮੀਆਂ ਕਤਾਰਾਂ ਸੜਕਾਂ ਦਾ ਸ਼ਿੰਗਾਰ ਸਨ। ਰਾਤ ਹੋ ਚੁਕੀ ਸੀ ਅਤੇ ਬੱਤੀਆਂ ਨਾਲ ਸੜਕਾਂ ਤੇ ਦਰਖਤ ਸ਼ਿੰਗਾਰੇ ਗਏ ਸਨ। ਲਾਈਟਾਂ ਦੇ ਜਾਲ ਵਿਛਾਏ ਗਏ ਸਨ। ਚੋੜੀਆਂ ਦੂਹਰੀਆਂ ਚੌਹਰੀਆਂ ਸੜਕਾਂ ਤੇ ਟਰਾਮਾਂ ਵੀ ਚਲ ਰਹੀਆਂ ਸਨ। ਕਿਤੇ ਕਿਤੇ ਕੋਈ ਕਾਰ ਜਾਂ ਟਰੱਕ ਵੀ ਦਿੱਸ ਪੈਂਦਾ। ਇਕ ਖੂਬਸੂਰਤੀ ਅਤੇ ਤਾਜ਼ਗੀ ਦਾ

## ਗ਼ਜ਼ਲ

**—ਸੰਤੋਖ ਸਿੰਘ ਸਾਜਨ**

ਜੀਵਨ ਭਰ ਹਾਂ ਤੁਰਿਆ ਬਿਖੜੇ ਰਾਹਾਂ ਤੇ
ਮੇਰਾ ਹਰ ਦਿਨ ਚੜ੍ਹਿਆ ਇਕ ਦੋ ਸਾਹਾਂ ਤੇ
ਖੂਨ ਜਿਸਮ ਚੋਂ ਚੋਇਆ ਜੇਹੜੇ ਮਿੱਤਰਾਂ ਲਈ
ਓਹਨਾਂ ਨੇ ਪਰਚਾਇ ਕੇਵਲ ਚਾਹਾਂ ਤੇ
ਕੋਈ ਲੋੜ ਨਹੀਂ ਓਸ ਕੋਲ ਢਿੱਡ ਫੋਲਨ ਦੀ
ਉਸਨੂੰ ਸਿਰਫ ਭਰੋਸਾ ਏ ਅਫਵਾਹਾਂ ਤੇ
ਪ੍ਰਮੇਸਰ ਦੇ ਕੋਰਟ ਨਾ ਸਚ ਬੋਲ ਬਹਵੀਂ
ਅਜਕਲ ਉਹ ਭੀ ਨਿਰਭਰ ਹੈ ਅਗਵਾਹਾਂ ਤੇ
ਸਿਰ ਨੀਵਾਂ ਜੋ ਭੀਖ ਮੰਗੇਗਾ ਰਹਿਮਤ ਦੀ
ਸਿਰ ਉਚਾ ਜੋ ਕਰੇਂ ਭਰੋਸਾ ਬਾਹਾਂ ਤੇ
ਸੁਖ ਖੁਸ਼ੀਆਂ ਖਸ਼ਬੋਵਾਂ ਹਸੇ ਇਕ ਵਾਰੀ
ਪਾਸਾ ਪੁਠਾ ਪੈ ਜਾਇ ਉਸਦੀ ਨਾਂਹ ਤੇ
ਸਾਜਨ ਬਿਨਾਂ ਖੁਸ਼ਾਂਮਦ ਹੁਣ ਰੱਬ ਰੀਝੇ ਨਾ
ਮਹਿਲਾਂ ਦੇ ਛੱਡ ਸੁਪਨੇ ਸੌਂ ਜਾ ਘਾਹਾਂ ਤੇ

---

ਪ੍ਰਭਾਵ ਮਨ ਤੇ ਪੈ ਰਿਹਾ ਸੀ।

ਜਦੋਂ ਸਾਨੂੰ ਹੋਟਲ 'ਉਜ਼ਬੇਕਿਸਤਾਨ' ਪਹੁੰਚਾਇਆ ਗਿਆ ਤਾਂ ਰਾਤ ਦੇ ਨੌਂ ਵਜ ਚੁੱਕੇ ਸਨ। ਹੋਟਲ ਵਿਚ ਇਸ ਵੇਲੇ ਸਾਡੇ ਤਿੰਨ ਗਰੁਪ ਸਨ। ਏ ਅਤੇ ਬੀ ਇਸਕਸ ਦੇ ਅਤੇ ਇਕ ਗਰੁਪ ਐਫ.ਐਸ.ਯੂ. "ਫਰੈਂਡਜ਼ ਆਫ ਸੋਵੀਅਤ ਯੂਨੀਅਨ'' ਦਾ। ਕੁਲ ਮਿਲਾਕੇ ਢਾਈ ਕੁ ਸੌ ਬੰਦਾ ਆਇਆ ਸੀ। ਅੱਜ ਤਕ ਰੂਸ ਪੁਜਣ ਵਾਲੇ ਭਾਰਤੀ ਡੈਲੀਗੇਸ਼ਨਾਂ ਵਿਚੋਂ ਇਹ ਸਭ ਤੋਂ ਵੱਡਾ ਸੀ।

ਹੋਟਲ ਵਿਚ ਦੋ ਦੋ ਵਿਅਕਤੀਆਂ ਨੂੰ ਇਕ ਇਕ ਕਮਰਾ ਅਲਾਟ ਹੋਇਆ। ਪਹਿਲਾਂ ਹੀ ਆਪਣਾ ਆਪਣਾ ਜੁੱਟ ਬਣਾ ਕੇ ਦੋ ਦੋ ਪਾਸਪੋਰਟ ਦਿਤੇ ਗਏ ਉਹਨਾਂ ਦੇ ਆਧਾਰ ਤੇ ਹੋਟਲ ਦੀਆਂ ਚਾਬੀਆਂ ਅਤੇ ਹੋਟਲ ਕਾਰਡ ਇਸ਼ੂ ਹੋ ਗਏ। ਪਾਸਪੋਰਟ ਸਾਡ ਰਖ ਲਏ ਗਏ। ਇਹ ਹੋਟਲ ਕਾਰਡ ਹੀ ਹੁਣ ਸਾਡਾ ਪਾਸਪੋਰਟ ਸੀ। ਇਥੇ ਕਾਫੀ ਸਮਾਂ ਲਗਾ ਅਤੇ ਅਧਿਕਾਰੀਆਂ ਦਾ ਜ਼ੋਰ ਵੀ ਬਹੁਤ ਲਗਾ। ਕਈ ਭਦਰਪੁਰਸ਼ ਤਾ ਨਾ ਹਿੰਦੀ ਜਾਣਦੇ ਸਨ ਨਾ ਅੰਗਰੇਜ਼ੀ ਅਤੇ ਉਹਨਾਂ ਨੂੰ ਦੱਸਣ ਪੁਛਣ ਵਾਲਾ ਵੀ ਕੋਈ ਨਹੀਂ ਸੀ "ਗਰੀਬ ਭਾਰਤ ਦੇ ਵਿਚਾਰੇ ਲੋਕ'' ਪਰ ਰੂਸੀਆਂ ਨੇ ਸਭ ਨੂੰ ਸਾਂਭ ਲਿਆ।

ਅੱਧੀ ਰਾਤ ਨੂੰ ਮਿਸਟਰ ਲਾਲਵਾਨੀ ਇਕਲੇ ਇਕਲੇ ਕਮਰੇ ਦੇ ਦਰਵਾਜ਼ੇ ਤੇ ਦਸਤਕ ਦੇ ਰਿਹਾ ਸੀ। ਨਾਸ਼ਤਾ ਸਵੇਰੇ ੮ ਵਜੇ ਹੈ ਥਲੇ ਆ ਜਾਣਾ।

(ਚਲਦਾ)

# ਸਭਹਨ ਕੇ ਸਿਰਮੌਰ-ਇਕ ਨਜ਼ਰ

—ਜਸਪਾਲ ਕੌਰ

ਪੁਸਤਕ ਦਾ ਨਾਂ—ਸਭਹਨ ਕੇ ਸਿਰਮੌਰ
ਲੇਖਕ ਦਾ ਨਾਂ—ਸ੍ਰ: ਤਾਰਾ ਸਿੰਘ ਅਨਜਾਣ
ਪ੍ਰਕਾਸ਼ਕ ਦਾ ਨਾਂ—ਨਾਮਧਾਰੀ ਦਰਬਾਰ, ਭੈਣੀ ਸਾਹਿਬ (ਲੁਧਿਆਣਾ, ਪੰਜਾਬ)

ਪੰਨੇ—੧੭੨
ਕੀਮਤ—੪੦ ਰੁ:

ਨਾਮਧਾਰੀ ਜਗਤ ਵਿਚ 'ਸਭਹਨ ਕੇ ਸਿਰਮੌਰ' ਪੁਸਤਕ ਦੇ ਲੇਖਕ ਸ੍ਰ: ਤਾਰਾ ਸਿੰਘ 'ਅਨਜਾਣ' ਨੇ ਇਸ ਪੁਸਤਕ ਦਵਾਰਾ ਆਪਣੀ ਇਕ ਵੱਖਰੀ ਪਛਾਣ ਕਾਇਮ ਕੀਤੀ ਹੈ। ਇਹ ਲੇਖਕ ਦੀ ਪਹਿਲ ਪਲੇਠੀ ਦੀ ਰਚਨਾ ਪਾਠਕਾਂ ਦੇ ਹੱਥਾਂ ਵਿਚ ਪੁਸਤਕ ਦੇ ਤੌਰ ਤੇ ਆਈ ਹੈ। ਇਸ ਤੋਂ ਪਹਿਲਾਂ ਇਹ ਨਾਮਧਾਰੀ ਹੋਲੇ-ਮਹੱਲਿਆਂ ਵਿਚ ਕਵਿਤਾ ਰਚਨ ਵਾਲੇ ਤੇ ਪੜ੍ਹਨ ਵਾਲੇ ਕਵੀ ਦੇ ਤੌਰ ਤੇ ਹੀ ਜਾਣਿਆ ਜਾਂਦਾ ਰਿਹਾ ਹੈ। ਦਿੱਲੀ ਦੇ ਅਧਿਆਪਕਾਂ ਦੀਆਂ ਸਮਸਿਆਵਾਂ ਨੂੰ ਲੈ ਕੇ ਨਜਿੱਠਣ ਵਾਲੇ (ਵਿਸ਼ੇਸ਼ ਕਰਕੇ ਪੰਜਾਬੀ ਅਧਿਆਪਕਾਂ ਦੀਆਂ) ਤੇ ਪੰਜਾਬੀ ਦੇ ਮੁਦਈ ਦੇ ਤੌਰ ਤੇ ਦਿੱਲੀ ਵਾਸੀਆਂ ਵਿਚ ਜਾਣਿਆ ਪਛਾਣਿਆ ਜਾਂਦਾ ਹੈ। ਪਰ ਹੁਣ ਇਸ ਪੁਸਤਕ ਨੂੰ ਪਾਠਕਾਂ ਦੇ ਹੱਥਾਂ ਵਿਚ ਦੇਕੇ ਇਸ ਵਿਅਕਤੀ ਨੇ ਸਿੱਧ ਕਰ ਦਿੱਤਾ ਹੈ ਕਿ ਸਾਰਾ ਦਿਨ ਕੰਮਾਂ ਵਿਚ ਰੁਝੇ ਰਹਿਣ ਦੇ ਬਾਵਜੂਦ ਤੇ ਕਵੀ ਹੋਣ ਦੇ ਨਾਲ ਨਾਲ ਉਸ ਲਈ ਵਾਰਤਕ ਲਿਖਣਾ ਕੋਈ ਮੁਸ਼ਕਿਲ ਕੰਮ ਨਹੀਂ। ਇਹ ਕਿਤਾਬ ਨਾਮਧਾਰੀ/ਗੈਰ-ਨਾਮਧਾਰੀ, ਦੋਹਾਂ ਤਰ੍ਹਾਂ ਦੇ ਪਾਠਕਾਂ ਵਿਚ ਬਹੁ-ਚਰਚਿਤ ਹੈ। ਸ਼ਾਇਦ ਕੁਝ ਲੋਕੀ ਇਸਦਾ ਕਾਰਣ ਇਸ ਪੁਸਤਕ ਦਾ ਸਰਵ ਸ੍ਰੀ ਗਿਆਨੀ ਜ਼ੈਲ ਸਿੰਘ ਜੀ (ਰਾਸ਼ਟਰਪਤੀ ਭਾਰਤ) ਨੂੰ ਭੇਟ ਕਰਨਾ ਸਮਝਦੇ ਹੋਣ ਜਾਂ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੂੰ। ਪਰ ਮੇਰੇ ਵਿਚਾਰ ਵਿਚ ਇਸ ਤੋਂ ਵੀ ਵੱਧ ਮਹੱਤਵ ਪੂਰਨ ਗੱਲ ਇਹ ਪੁਸਤਕ ਆਪਣੇ ਆਪ ਵਿਚ ਹੈ।

ਸਤਿਕਾਰਯੋਗ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਨਾਮਧਾਰੀ ਤੇ ਗੈਰ-ਨਾਮਧਾਰੀ ਲੇਖਕਾਂ ਦੀਆਂ ਰਚੀਆਂ ਪੁਸਤਕਾਂ ਬਹੁਤ ਘੱਟ ਉਪਲਬਧ ਹਨ। ਉਹਨਾਂ ਵਿਚ ਸਤਿਗੁਰੂ ਜੀ ਦਾ ਜੀਵਨ-ਪਰਿਚੈ ਧਾਰਮਕ ਪੱਖਾਂ ਤੋਂ ਜ਼ਿਆਦਾ ਤੇ ਦੂਜੇ ਪੱਖਾਂ ਤੋਂ ਘੱਟ ਧਿਆਨ ਗੋਚਰੇ ਕੀਤਾ ਗਿਅ ਹੈ। ਇਸ ਪੁਸਤਕ ਵਿਚ ਲੇਖਕ ਨੇ ਵਿਗਿਆਨਕ ਸੋਚ ਦਾ ਪਲਾ ਹਥੋਂ ਛੁਟਣ ਨਹੀਂ ਦਿੱਤਾ। ਸਤਿਗੁਰਾਂ ਨੂੰ ਕਰਾਮਾਤਾਂ ਵਿਚ ਵਿਚਰਦਿਆਂ ਨਹੀਂ ਵਿਖਾਇਆ, ਅਵਤਾਰ ਜਾਂ ਦੇਵਤਾ ਦੇ ਰੂਪ ਵਿਚ ਪੇਸ਼ ਨਹੀਂ ਕੀਤਾ ਸਗੋਂ ਆਮ ਮਨੁੱਖੀ ਜੀਵਨ ਤੋਂ ਉੱਚਾ ਉਠਾ ਕੇ ਇਕ ਮਹਾਨ ਸਮਾਜ ਸੇਵਕ, ਧਰਮ ਸਾਧਕ, ਦੇਸ਼ ਭਗਤ, ਸਿਰਲੱਥ ਯੋਧੇ, ਸਿਆਣੇ ਤੇ ਸੂਝਵਾਨ ਰਾਜਨੀਤਕ, ਕਰਾਂਤੀਕਾਰੀ ਸ਼ਮਾਜ ਸੁਧਾਰਕ ਤੇ ਸੁਯੋਗ ਜਥੇਬੰਦਕ ਦੇ ਰੂਪ ਵਿਚ ਪੇਸ਼ ਕੀਤਾ ਹੈ। ਅਨਜਾਣ ਨੇ ਭਾਵੇਂ ਸਤਿਗੁਰਾਂ ਵਿਚਲੀਆਂ ਪਰਾਸਰੀਰਕ ਕਰਾਮਾਤਕ ਸ਼ਕਤੀਆਂ ਦੇ ਪ੍ਰਭਾਵ ਨੂੰ ਲਗਭਗ ਪੇਸ਼ ਨਹੀਂ ਕੀਤਾ (ਜਿਨ੍ਹਾਂ ਤੇ ਉਨ੍ਹਾਂ ਦੇ ਸ਼ਰਧਾਲੂ ਵਿਸ਼ਵਾਸ ਰਖਦੇ ਹਨ) ਫਿਰ ਵੀ ਉਨ੍ਹਾਂ ਦਾ ਕੱਦ ਉੱਚਾ ਹੀ ਰਹਿੰਦਾ ਹੈ। ਇਕ ਸਾਧਾਰਣ ਪਿੰਡ ਦੇ ਵਸਨੀਕ ਹੋਣ ਤੋਂ ਉਠਕੇ ਬਰਤਾਨਵੀ ਹਕੂਮਤ ਨੂੰ ਵਖਤ ਪਾ ਦੇਣਾ ਵੀ ਕਰਾਮਾਤ ਹੀ ਲਗਦੀ ਹੈ। ਇਸ ਤਰ੍ਹਾਂ ਅਸ਼ੀਂ ਇਹ ਕਹਿ ਸਕਦੇ ਹਾਂ ਕਿ ਇਹ ਪੁਸਤਕ ਉਹਨਾਂ ਪਹਿਲੀਆਂ ਪੁਸਤਕਾਂ ਵਿਚ ਇਕ ਮੀਲ ਪੱਥਰ ਸਾਬਤ ਹੋਵੇਗੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਮਾਂ ਉਨੀਵੀਂ ਸਦੀ ਦਾ ਉਤਰਾਰਧ ਕਾਲ ਸੀ। ਮਹਾਰਾਜਾ ਰਣਜੀਤ ਸਿੰਘ ਤੋਂ ਬਾਦ ਆਪਸੀ ਫੁੱਟ ਨੇ ਸਿੱਖ ਕੌਮ ਦਾ ਸਤਿਆਨਾਸ ਕਰ ਦਿੱਤਾ ਸੀ। ਅੰਗਰੇਜ਼ਾਂ ਨੇ ਆਪਣੇ ਪੈਰ ਪੰਜਾਬ ਵਿਚ ਜਮਾ ਲਏ ਸਨ। ਸਮਾਜ ਵਿਚ ਨਸ਼ਿਆਂ ਨੇ ਸਭ ਤੇ ਆਪਣਾ ਜ਼ੋਰ ਪਾਇਆ ਹੋਇਆ ਸੀ। ਪੰਜਾਬ ਹੀ ਨਹੀਂ ਸਗੋਂ ਸਾਰਾ ਭਾਰਤ ਹਰ ਪੱਖ ਤੋਂ ਪਤਨ ਦੇ ਗਰਭ ਵਿਚ ਧਸਦਾ ਜਾ ਰਿਹਾ ਸੀ। ਉਸ ਵਕਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਿਲਵਰਤਣ ਲਹਿਰ ਚਲਾ ਕੇ ਸੁੱਚਾ ਤੇ ਸੱਚਾ ਜੀਵਨ ਪੇਸ਼ ਕਰਕੇ ਦੇਸ਼ ਭਗਤ ਸਿਰਲੱਥ ਯੋਧੇ ਪੈਦਾ ਕੀਤੇ। ਇੰਨਾਂ ਹੀ ਨਹੀਂ ਇਸਤਰੀ ਜਾਤੀ ਨੂੰ ਮਾਣ ਦੇਕੇ ਮਰਦਾਂ ਦੇ ਬਰਾਬਰ ਦੇ ਹੱਕ ਦਿਤੇ। ਡਾ: ਹਰਿਭਜਨ ਸਿੰਘ ਜੀ ਨੇ ਪੁਸਤਕ ਦੀ ਭੂਮਿਕਾ ਵਿਚ ਇਸਨੂੰ ਇਸ ਪ੍ਰਕਾਰ ਬਿਆਨਿਆ ਹੈ :—

'ਦੇਸ ਅਤੇ ਸਭਿਆਚਾਰ ਦੇ ਖੇਤਰ ਵਿਚ ਵਡਮੁੱਲੀ ਸੇਵਾ ਕੀਤੀ, ਗਫਲਤ ਵਿਚ ਸੁੱਤੀ ਕੌਮ ਨੂੰ ਝੂਣ ਕੇ ਜਗਾਇਆ ਅਤੇ ਉਹਨੂੰ ਆਪਣੇ ਦੇਸ ਦੀਆਂ ਠੇਠ ਕਦਰਾਂ-ਕੀਮਤਾਂ ਨਾਲ ਜੋੜਿਆ। ਲੋਕਾਂ ਵਿਚ ਆਪਣੇ ਸਮੇਂ ਦੇ ਇਤਿਹਾਸ ਨਾਲ ਜਿਉਂਦਾ-ਜਾਗਦਾ ਸੰਬੰਧ ਸਥਾਪਿਤ ਕਰਨ ਦੀ ਚੇਤਨਾ ਜਗਾਈ।"

"ਵਿਸ਼ੇਸ਼ ਕਰਕੇ ਇਸਤਰੀ-ਜ਼ਾਤੀ ਪ੍ਰਤੀ ਉਹਨਾਂ ਦੇ ਵਿਹਾਰ ਬਾਰੇ ਕਈ ਖੂਬਸੂਰਤ ਨੁਕਤੇ ਪ੍ਰਾਪਤ ਹੋਏ।"

ਇਸ ਪੁਸਤਕ ਦੀ ਵਿਲਖਣਤਾ ਇਸ ਵਿਚ ਹੈ ਕਿ ਸਾਰੀ ਜੀਵਨੀ ਨੂੰ ੧੯ ਅਧਿਆਵਾਂ ਵਿਚ ਵੰਡ ਕੇ ਰਚਿਆ ਗਿਆ ਹੈ। ਇਹਨਾਂ ੧੯ ਅਧਿਆਵਾਂ ਨੂੰ ਭਾਵਪੂਰਤ ਅਤੇ ਪ੍ਰਤੀਕਮਈ ਸਿਰਲੇਖ ਦਿਤੇ ਹਨ। ਪਾਠਾਂ ਵਿਚ ਦਿੱਤੀ ਸਮਗਰੀ ਸਿਰਲੇਖਾਂ ਨੂੰ ਹੀ ਵਿਸਥਾਰ ਨਾਲ ਦੱਸਦੀ ਹੈ।

ਸਿਰਲੇਖ ਇਹ ਹਨ : ਆਗਮਨ, ਸੰਤ ਸਿਪਾਹੀ, ਕਿਰਤ ਤੇ ਚਿੰਤਨ, ਜੁਝਾਰੂ ਜਥੇਬੰਦੀ, ਕਾਫਲਾ ਵਧਦਾ ਗਿਆ, ਅਰਧ ਕੁੰਭੀ ਦਾ ਮੇਲਾ-ਹਰਦੁਆਰ, ਦਿਵਾਲੀ ਅੰਮ੍ਰਿਤਸਰ ਦੀ, ਘਰ ਘਰ ਰਾਮ ਸਿੰਘ, ਸਤਿਆਗ੍ਰਹਿ, ਮੁੜ ਅੰਮ੍ਰਿਤਸਰ, ਚੜ੍ਹਦੀ ਕਲਾ, ਕੌਮਾਂਤਰੀ ਸੰਬੰਧ, ਮਿਟੇ ਕਸਟ ਗਊਅਨ ਸਿਰ ਦੀਜੈ ਕਾਣਿ ਨ ਕੀਜੈ, ਦੇਸ-ਨਿਕਾਲਾ, ਰਾਜਸੀ ਕੈਦੀ, ਦਮਨ ਚੱਕਰ, ਸਭਹਨ ਕੇ ਸਿਰਮੌਰ ।

ਇਹਨਾਂ ਹਿੱਸਿਆਂ ਵਿਚੋਂ ਜੇ ਇਕ ਵੀ ਹਿੱਸਾ ਕੱਢ ਦਈਏ ਤਾਂ ਸਾਰੀ ਜੀਵਨ-ਲੜੀ ਬਿਖਰ ਜਾਏਗੀ । ਕੜੀ ਇਕ ਦੂਜੇ ਵਿਚੋਂ ਨਿਕਲਦੀ ਪ੍ਰਤੀਤ ਹੁੰਦੀ ਹੈ ।

ਆਗਮਨ ਨਾਂ ਦੇ ਅਧਿਆਇ ਤੋਂ ਪੁਸਤਕ ਦਾ ਆਰੰਭ ਹੁੰਦਾ ਹੈ ਜੋ ਬੜਾ ਨਾਟਕੀ ਕੇ ਦਿਲ ਨੂੰ ਖਿੱਚਣ ਵਾਲਾ ਹੈ । ਸ਼ੁਰੂ ਕਰ ਲਈਏ ਤਾਂ ਜੀ ਕਰਦਾ ਹੈ ਸਾਰੀ ਪੁਸਤਕ ਪੜ੍ਹਕੇ ਹੀ ਉਠੀਏ । ਇਸ ਤੋਂ ਇਲਾਵਾ ਪੁਸਤਕ ਵਿਚ ਦਿੱਤੀ ਵਿਸ਼ੇ-ਸਮਗਰੀ ਕਾਫੀ ਖੋਜ ਭਰਪੂਰ ਹੈ । ਕਈ ਨਵੇਂ ਤੱਥ ਸਾਹਮਣੇ ਆਏ ਹਨ । ਅਨੇਕਾਂ ਮਹਾਨ ਲੇਖਕਾਂ ਤੇ ਸੂਝਵਾਨਾਂ ਦੇ ਵਿਚਾਰਾਂ ਜਾਂ ਉਨ੍ਹਾਂ ਦੀਆਂ ਪੁਸਤਕਾਂ ਦੇ ਹਵਾਲੇ ਦੇ ਕੇ ਆਪਣੇ ਵਿਚਾਰਾਂ ਦੀ ਪੁਸ਼ਟੀ ਕੀਤੀ ਗਈ ਹੈ ।

ਭਾਸ਼ਾ ਦੇ ਪੱਖੋਂ ਲੇਖਕ ਨੇ ਕੇਂਦਰੀ ਪੰਜਾਬੀ ਬੋਲੀ ਦੀ ਵਰਤੋਂ ਕੀਤੀ ਹੈ । ਹਿੰਦੀ ਅੰਗਰੇਜ਼ੀ ਦੇ ਹਵਾਲਿਆਂ ਨੂੰ ਪੰਜਾਬੀ ਵਿਚ ਅਨੁਵਾਦ ਕਰਕੇ ਵੀ ਲਿਖਿਆ ਹੈ ਤੇ ਕਿਤੇ ਕਿਤੇ ਜਿਥੇ ਲੋੜ ਸਮਝੀ ਹੈ ਗੁਰਮੁਖੀ ਲਿਪੀ ਵਿਚ ਉਸੇ ਤਰ੍ਹਾਂ ਹੀ ਲਿਖਿਆ ਹੈ । ਇਸ ਤੋਂ ਇਲਾਵਾ ਭਾਸ਼ਾ ਦਾ ਦੂਸਰਾ ਤੇ ਮੁੱਖ ਗੁਣ ਹੈ, ਉਸਦਾ ਸਰਲ, ਸੁਖੈਨ, ਸੁਗਮਰਵਾਂ ਤੇ ਕਾਵਿਮਈ ਹੋਣਾ । ਅਖਾਣ ਤੇ ਮੁਹਾਵਰਿਆਂ ਦੀ ਵਰਤੋਂ ਬੜੀ ਸੁਚੱਜੀ ਤਰ੍ਹਾਂ ਕੀਤੀ ਹੈ । ਭਾਸ਼ਾ ਨੂੰ ਸਮਝਣ ਲਈ ਦਿਮਾਗ ਤੇ ਜ਼ੋਰ ਨਹੀਂ ਪਾਣਾ ਪੈਂਦਾ ਸਗੋਂ ਰਸੀਲੀ ਇੰਨੀ ਹੈ ਕਿ ਵਾਰ ਵਾਰ ਪੜ੍ਹਨ ਤੇ ਜੀ ਕਰਦਾ ਹੈ । ਸ਼ਬਦਾਂ ਦਾ ਖੇਤਰ ਧਾਰਮਿਕ ਵੀ ਹੈ । ਵਾਕ ਬਹੁਤ ਸਾਧਾਰਨ ਤੇ ਸਰਲ ਹਨ ਪਰ ਕਿਤੇ ਕਿਤੇ ਮਿਸ਼ਰਤ ਤੇ ਸੰਜੁਗਤ ਵਾਕ ਵੀ ਵਰਤੇ ਗਏ ਹਨ । ਕਿਤੇ ਕਿਤੇ ਵਾਕਾਂ ਵਿਚ ਬਣਤਰ ਦੇ ਪਖੋਂ ਪ੍ਰਤੀਮਾਨ ਦਾ ਪਰਾਹਨ ਵੀ ਹੋਇਆ ਹੈ । ਜਿਵੇਂ ਆਮ ਪ੍ਰਤੀਮਾਨੀ ਵਾਕ ਵਿਚ ਬਣਤਰ ਪੱਖੋਂ ਕਰਤਾ, ਕਰਤਾ ਦਾ ਵਿਸਥਾਰ, ਕਰਮ, ਕਰਮ ਦਾ ਵਿਸਥਾਰ, ਕਿਰਿਆ ਦਾ ਵਿਸਥਾਰ ਕਿਰਿਆ ਹੁੰਦੇ ਹਨ ਪਰ ਏਥੇ ਅਸੀਂ ਵੇਖਦੇ ਹਾਂ ਕਿ ਕਰਤਾ, ਕਰਤਾ ਦਾ ਵਿਸਥਾਰ ਕਰਮ, ਕਰਮ ਦਾ ਵਿਸਥਾਰ ਫਿਰ ਕਿਰਿਆ ਤੇ ਅੰਤ ਵਿਚ ਕਿਰਿਆ ਦਾ ਵਿਸਥਾਰ ਦਿੱਤਾ ਹੈ । ਉਦਾਹਰਣ ਲਈ :

ਕੰਬਲੀ ਵਾਲੇ ਦਾ ਪਿਤਾ ਅੱਡ ਹੰਝੂ ਕੇਰ ਰਿਹਾ ਸੀ ਪਰਲ ਪਰਲ, ਭਰਾ ਅੱਡ ਦੀਦੇ ਸੁਜਾਈ ਬੈਠਾ ਸੀ ਰੋ ਰੋ ਕੇ, ਆਦਿ ।

ਇਸਦੇ ਨਾਲ ਹੀ ਇਕ ਗੱਲ ਲਈ ਕਈ ਕਈ ਵਿਸ਼ੇਸ਼ਣ ਵਰਤਕੇ ਜ਼ਿਆਦਾ ਪ੍ਰਭਾਵ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਤਰ੍ਹਾਂ ਇਹ ਪੁਸਤਕ ਪਾਠਕ ਦੇ ਮਨ ਤੇ ਹਰ ਪੱਖ ਤੋਂ ਬੜਾ ਡੂੰਘਾ ਪ੍ਰਭਾਵ ਪਾਉਂਦੀ ਹੈ ਤੇ ਜੇ ਅਸੀਂ ਡਾ: ਹਰਿਭਜਨ ਸਿੰਘ ਜੀ ਦੇ ਭੂਮਿਕਾ ਵਿਚ ਹੇਠ ਲਿਖੇ ਸ਼ਬਦਾਂ ਤੇ ਧਿਆਨ ਕਰੀਏ, ਤਾਂ ਇਉਂ ਲਗੇਗਾ ਕਿ ਉਹਨਾਂ ਕੋਈ ਅਤਿ ਕਥਨੀ ਨਹੀਂ ਕੀਤੀ :

"ਜੋ ਵੀ ਇਸ ਪੁਸਤਕ ਨੂੰ ਪੜ੍ਹੇਗਾ ਉਹਨੂੰ ਇਕ ਮਹਾਪੁਰਖ ਦੇ ਨੇੜੇ ਦਾ ਅਹਿਸਾਸ ਹੋਵੇਗਾ ।"

# ਸੋਗੀ ਰੁਤ ਦਾ ਗੀਤ

—ਊਧਮ ਸਿੰਘ 'ਮੌਜੀ'

ਮੈਂ ਗੁਲਾਬੀ ਰੰਗ ਦੇ ਦੱਸ ਗੀਤ ਗਾਵਾਂ ਕਿਸ ਤਰ੍ਹਾਂ ?
ਸੋਗ ਦੀ ਇਸ ਰੁੱਤ ਵਿਚ ਖ਼ੁਸ਼ੀਆਂ ਮਨਾਵਾਂ ਕਿਸ ਤਰ੍ਹਾਂ ?
'ਵਿਹੜੇ' ਦੀ ਹਰ ਨੁੱਕਰੇ 'ਪਰਿਵਾਰ' ਮੇਰਾ ਦਫ਼ਨ ਹੈ,
ਦਿਸਦਾ ਏ ਕਤਲੇਆਮ 'ਚੋਂ ਸਾਡੇ ਸਰ੍ਹਾਣੇ ਕਫ਼ਨ ਹੈ,
ਡੁਲ੍ਹਦੇ ਇਹ ਸੱਜਰੇ ਲਹੂ ਤੋਂ ਮੈਂ ਲੰਘ ਜਾਵਾਂ ਕਿਸ ਤਰ੍ਹਾਂ ?
ਮੈਂ ਗੁਲਾਬੀ ਰੰਗ ਦੇ ਦੱਸ......?
ਨਸ਼ਤਰ-ਸਿਆਸੀ ਕਿਉਂ ਚੱਲੇ, ਅੱਲ੍ਹੜ ਜਵਾਨੀ ਕਿਉਂ ਲੁੱਛੇ ?
ਮਾਵਾਂ ਦੇ ਸੂਰਜਮੁਖੀ ਦਾ ਚੜ੍ਹਦੇ 'ਚ ਸੂਰਜ ਕਿਉਂ ਛੁਪੇ ?
ਬਲਦਾ ਜਵਾਨੀ ਦਾ ਸਿਵਾ ਦੀਵਾ ਜਗਾਵਾਂ ਕਿਸ ਤਰ੍ਹਾਂ ?
ਮੈਂ ਗੁਲਾਬੀ ਰੰਗ ਦੇ ਦੱਸ......?
ਮਾਵਾਂ ਨੂੰ ਗਸ਼ੀਆਂ ਪੈਂਦੀਆਂ ਭੈਣਾਂ ਕਈ ਹੌਕੇ ਲੈਂਦੀਆਂ,
ਸੱਜਰੇ ਸੰਧੂਰਾਂ ਵਾਲੀਆਂ ਨਿੱਤ ਵਿਧਵਾ ਹੋਕੇ ਬਹਿੰਦੀਆਂ
ਮਾਸੂਮ ਬੱਚੇ ਵਿਲਕਦੇ ਧੀਰਜ ਧਰਾਵਾਂ ਕਿਸ ਤਰ੍ਹਾਂ ?
ਮੈਂ ਗੁਲਾਬੀ ਰੰਗ ਦੇ ਦੱਸ......?
ਮੇਰਾ ਬੰਦੂਕਾਂ ਵਾਲਿਆਂ ਨੇ ਪੱਟਾ-ਪੱਟਾ ਦਾਗ਼ਿਆ,
ਲੇਰਾਂ ਤੇ ਚੀਕਾਂ ਪੈਂਦੀਆਂ ਨਾ ਦਰਦ ਕਿੱਧਰੋਂ ਜਾਗਿਆ,
ਤਾਜਾਂ ਦੀ ਮਸਤੀ 'ਵਾਲੀਏ' ਤੈਨੂੰ ਜਗਾਵਾਂ ਕਿਸ ਤਰ੍ਹਾਂ ?
ਮੈਂ ਗੁਲਾਬੀ ਰੰਗ ਦੇ ਦੱਸ......?
ਦੁਪਹਿਰ ਤੇਰੇ ਹੁਸਨ ਦੀ ਔਹ ਰੌਣਕ ਤੇਰੇ ਜਸ਼ਨ ਦੀ,
ਮੇਰੇ ਮੁਕਾਣਾਂ ਔਂਦੀਆਂ ਤੇਰੇ ਆ ਸ਼ਾਦੀ 'ਮਿਲਨ' ਦੀ,
ਮੋਢੇ 'ਤੇ ਅਰਥੀ ਚੁੱਕ ਕੇ ਡੋਲੀ ਸਜਾਵਾਂ ਕਿਸ ਤਰ੍ਹਾਂ ?
ਮੈਂ ਗੁਲਾਬੀ ਰੰਗ ਦੇ ਦੱਸ......?
'ਉਹ' ਵੀ ਨੇ ਸਾਨੂੰ ਮਾਰਦੇ 'ਇਹ' ਵੀ ਨੇ ਸਾਨੂੰ ਮਾਰਦੇ,
ਦੋਵਾਂ 'ਚੋਂ ਦੋਸ਼ੀ ਕੋਈ ਨਈਂ ਕਿਆ ਕਹਿਣੇ ਹੈ ਸਰਕਾਰ ਦੇ,
'ਮੌਜੀ' ਦੁਵੱਲੀ ਮਾਰ ਤੋਂ ਆਪਾ ਬਚਾਵਾਂ ਕਿਸ ਤਰ੍ਹਾਂ ?
ਮੈਂ ਗੁਲਾਬੀ ਰੰਗ ਦੇ ਦੱਸ......?

## "ਦਿੱਲੀ ਵਿਚ ਵੱਡ ਪ੍ਰਤਾਪੀ ਦੀ ਯਾਦ"

ਨਾਮਧਾਰੀ ਕਾਲੋਨੀ ਰਾਮੇਸ਼ ਨਗਰ, ਧਰਮਸਾਲਾ ਵਿਚ ੨੧-੮-੮੭, ੫ ਭਾਦਰੋਂ ਸੰਮਤ ੨੦੪੪ ਨੂੰ ਦਿੱਲੀ ਹੀ ਸਾਧ ਸੰਗਤ ਨੇ ਰਲ ਕੇ ਬੜੇ ਪ੍ਰੇਮ ਨਾਲ "ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ" ਮਨਾਈ। ਧਰਮਸਾਲਾ ਵਿਚ ਅਮ੍ਰਿਤ ਵੇਲੇ ਸਾਧ ਸੰਗਤ ਬਹੁ-ਗਿਣਤੀ ਵਿਚ ਪਹੁੰਚ ਗਈ। ਆਸਾ ਦੀ ਵਾਰ ਦਾ ਕੀਰਤਨ ਰਘੁਬੀਰ ਨਗਰ ਦੇ ਜਥੇ ਨੇ ਬੜੇ ਪ੍ਰੇਮ ਨਾਲ ਕੀਤਾ। ਨੌਜਵਾਨ ਲੜਕਿਆਂ ਨੇ ਹਵਨ ਤੇ ਵਰਨੀ ਆਪ ਕੀਤੀ। ੪੯ ਪਾਠਾਂ ਦੇ ਭੋਗ ਪਾਏ ਗਏ। ਸੰਗਤ ਵਲੋਂ ਇਹ ਸਾਰਾ ਪ੍ਰੋਗਰਾਨ ਬਹੁਤ ਸਲਾਹਿਆ ਗਿਆ। ਫੇਰ ੧੦ ਵਜੇ ਬੀਬੀਆਂ ਦੇ ਜਥਿਆਂ ਨੇ ਜਿਸ ਵਿਚ (ਰਾਮੇਸ਼ ਨਗਰ, ਗਣੇਸ਼ ਪੁਰਾ, ਸ਼ਾਦੀ ਪੁਰਾ, ਸਾਹਿਬ ਪੁਰਾ, ਖਿਆਲਾ, ਸ਼ਾਮ ਨਗਰ, ਬਾਲੀ ਨਗਰ, ਪ੍ਰਤਾਪ ਬਾਗ, ਸ਼ਾਸਤ੍ਰੀ ਨਗਰ, ਮਾਨ ਸਰੋਵਰ ਗਾਰਡਨ ਨੇ ਵਾਰੋ ਵਾਰੀ ਬੜੇ ਪ੍ਰੇਮ ਨਾਲ ਕੀਰਤਨ ਕੀਤਾ। ਜੋ ਅਕਹਿ ਰਸ ਬਣਿਆ ਰਿਹਾ। ਇਸ ਤੋਂ ਬਾਦ ਬੀਬੀ ਲਾਡੇਸ਼ਵਰ ਕੌਰ ਤੇ ਬੀਬੀ ਸੁਖਵਿੰਦਰ ਕੌਰ ਨੇ ਲੈਕਚਰ ਕੀਤੇ ਬੀਬੀ ਭੁਪਿੰਦਰ ਕੌਰ ਨੇ ਕਵਿਤਾ ਪੜ੍ਹੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨੀ ਜੋ ਕਿ ਇਕ ਮਹਾਨ ਹੈ ਅਰਥਾਤ ਨਾਮ, ਬਾਣੀ, ਕੀਰਤਨ, ਸੁੱਚ ਸੋਧ, ਲੰਗਰ, ਸੰਪ੍ਰਦਾਇਕੀ ਮਿਲਾਪ, ਰਾਗਾਂ ਦਾ ਪੜ੍ਹਨ ਸੁਧਾਰ, ਨਾਮਿਲਵਰਤਨ, ਰਾਜਨੀਤਕ ਜਲੂਸ, ਘੋੜ ਦੌੜ ਜੇਤਾਂ, ਸਰਸੇ ਵਲ ਜ਼ਮੀਨ, ਲੋਕਾਂ ਦਾ ਵਸਾਨਾ, ਗਰੀਬਾਂ ਦੀ ਰਖਿਆ, ਅਨੰਦਕਾਰਜ ਹੋਰ ਵੀ ਉਹਨਾਂ ਦੀਆਂ ਬਹੁਤ ਸਾਰੀਆਂ ਦਇਆਲਤਾ ਭਰੀਆਂ ਗੱਲਾਂ ਆਪ ਵਾਰਾ ਲਾਉਣਾ ਆਪ ਅਖੰਡ ਪਾਠ ਕਰਨੇ, ਆਪ ਵਾਰੇ 'ਚ ਸ਼ਾਮਿਲ ਹੋਣਾ, ਗਊ ਪਾਲਣ ਵਿਚ ਉਚ ਅਸਥਾਨ, ਇਤਆਦਿਕ ਵਿਦਿਅਕ ਸੁਧਾਰ ਪ੍ਰੈਸ ਅਖਬਾਰ, ਸਤਿਜੁਗ ਅਖਬਾਰ, ਨਾਮਧਾਰੀ ਇਤਿਹਾਸ ਦੀਆਂ ਪੁਸਤਕਾਂ ਆਦਿ ਯਾਨਿ ਮਹਿਮਾ ਹੋ ਨਹੀਂ ਸਕਦੀ, ਕਾਫੀ ਵਰਨਣ ਹੋਇਆ। ਸਤਿਗੁਰੂ ਬਾਲਕ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਦਾ ਸ਼ੁਭ ਨਾਮ ਕਾਫੀ ਅੱਛੇ ਰੂਪ 'ਚ ਲਿਆ ਗਿਆ। ਅਗੋਂ ਲਈ ਮਹੀਨੇ ਦੇ ਮਹੀਨੇ ਏਥੇ ਨਾਮਧਾਰੀ ਧਰਮਸਾਲਾ ਸਾਰੀ ਦਿੱਲੀ ਦੀਆਂ ਬੀਬੀਆਂ ਦੀ ਇਕਤਰਤਾ ਕਰਨ ਦੀ ਤਜਵੀਜ਼ ਹੋਈ। ਬੀਬੀ ਰਾਜਿੰਦਰ ਕੌਰ ਜੀ ਹੰਸਪਾਲ ਤੇ ਬੀਬੀ ਰਤਨਾ ਨੇ ਸਹਿਯੋਗ ਦਿੱਤਾ। ਇਸ ਮੇਲੇ ਦਾ ਸਾਰਾ ਉਪਰਾਲਾ ਬੀਬੀ ਗੁਰਮੀਤ ਕੌਰ ਤੇ ਬੀਬੀ ਪ੍ਰੀਤਮ ਕੌਰ ਹੋਰਾਂ ਨੇ ਅਤਿਅੰਤ ਮੇਹਨਤ ਕਰਕੇ ਕੀਤਾ ਇਹਨਾਂ ਦੀਆਂ ਸਾਥੀ ਸਤਸੰਗਣਾਂ ਨੇ ਵੀ ਅੱਛਾ ਸਹਿਯੋਗ ਦਿੱਤਾ। ਸਾਰਾ ਦਿਨ ਲੰਗਰ ਚਲਦਾ ਰਿਹਾ। ਸੰਤ ਦਇਆਲ ਸਿੰਘ ਜੀ ਨੇ ਮਹਾਨ ਜ਼ੁਮੇਦਾਰੀ ਨਿਭਾਈ। ਸੇਵਾ ਥੀਂ ਜਸ ਖੱਟਿਆ। ਸਟੇਜ ਦੀ ਸੇਵਾ ਸਤਨਾਮ ਕੌਰ ਨੇ ਨਿਭਾਈ। ੫੧ ਰੁਪਏ ਸਤਿਜੁਗ ਤੇ ੨੧ ਰੁਪਏ ਵਰਿਆਮ ਨੂੰ ਭੇਟ ਕੀਤੇ। ਬੀਬੀਆਂ ਦਾ ਪ੍ਰੋਗਰਾਮ ਖਤਮ ਹੋਣ ਤੋਂ ਬਾਦ ਰਾਤ ਦੇ ਦੀਵਾਨ ਵਿਚ ਸੰਤ ਜੀਵਨ ਸਿੰਘ ਕਵੀਸ਼ਰ, ਜਥੇਦਾਰ ਸੇਵਾ ਸਿੰਘ ਜੀ, ਜਥੇਦਾਰ ਨਿਰੰਜਨ ਸਿੰਘ ਜੀ, ਸੰਤ ਧਰਮ ਸਿੰਘ ਜੀ, ਸੰਤ ਚਰਨ ਸਿੰਘ ਜੀ, ਗਿਆਨੀ ਕਰਤਾਰ ਸਿੰਘ ਜੀ ਨੇ ਦੀਵਾਨ ਲਾਏ। ਸਾਧ ਸੰਗਤ ਦੀ ਇਕਤਰਤਾ ਸੁਭਾਇਮਾਨ ਸੀ। ਇਹ ਸਾਰਾ ਪ੍ਰੋਗਰਾਮ ਸਵੇਰੇ ਅਮ੍ਰਿਤ ਵੇਲੇ ਤੋਂ ਲੈ ਕੇ ਰਾਤ ੧੨ ਵਜੇ ਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਸਾਧ ਸੰਗਤ ਨੇ ਸੁਭਾਗਯ ਪ੍ਰਾਪਤ ਕੀਤਾ।

ਸੈਕਟਰੀ
ਬਲਦੇਵ ਸਿੰਘ ਚਾਨਾ

---

### ਖਸਖਸ ਦੇ ਬੀਜ ਤੋਂ ਵੀ ਨਿੱਕਾ ਚਿੱਤਰ

ਯੂਕਰੇਨੀਆਈ ਸ਼ਹਿਰ ਜ਼ਮੇਰੰਕਾ ਦੇ ਇਕ ਸੁਜੋਗ ਦਸਤਕਾਰ ਮਿਖਾਇਲ ਮਾਸਲੀਉਕ ਨੇ ਇਕ ਫੋਟੋ ਚਿੱਤਰ ਬਣਾਇਆ ਹੈ ਜੋ ਖਸਖਸ ਦੇ ਬੀਜ ਤੋਂ ੪੦ ਗੁਣਾਂ ਛੋਟਾ ਹੈ। ਪਰ ਇਹਦੇ ਵਾਸਤੇ ਉਹਨਾਂ ਨੂੰ ਇਕ ਵਿਸ਼ੇਸ਼ ਮਾਈਕਰੋ-ਫੋਟੋ ਕੈਮਰੇ ਦਾ ਵਿਕਾਸ ਕਰਨਾ ਪਿਆ। ਫੋਟੋ ਗਿਰਾਫਿਕ ਪੇਪਰ, ਡਿਵੈਲਪਰ ਅਤੇ ਫਿਟਿੰਗ ਏਜੰਟ ਸਾਧਾਰਨ ਹੀ ਸਨ। ਇਸ ਵਚਿੱਤਰ ਚਿੱਤਰ ਨੂੰ ਪਿਛਲੇ ਸਾਲ ਮਾਸਕੋ ਵਿਚ ਪੋਲੀਟੈਕਨਿਕ ਅਜਾਇਬਘਰ ਵਿਚ ਸੂਖਮ ਕਲਾ ਕਿਰਤਾਂ ਦੀ ਨੁਮਾਇਸ਼ ਵਿਚ ਲਾਇਆ ਗਿਆ ਸੀ। ਉਦੋਂ ਤੋਂ ਇਕ ਸਾਲ ਬੀਤ ਗਿਆ ਹੈ ਅਤੇ ਮਾਸਲੀਉਕ ਨੇ ਦੁਬਾਰਾ ਇਕ ਹੈਰਾਨਕੁਨ ਗਲ ਕਰਕੇ ਵਿਖਾਈ ਹੈ। ਉਹਨੇ ਇਕ ਨਵਾਂ ਨਿੱਕਾ ਫੋਟੋ ਚਿੱਤਰ ਤਿਆਰ ਕੀਤਾ ਜੋ ਖਸਖਸ ਦੇ ਬੀਜ ਤੋਂ ੨੦੦ ਗੁਣਾ ਛੋਟਾ ਹੈ। ਉਹਦੇ ਨਵੇਂ ਚਿੱਤਰ ਨੂੰ ਸਿਰਫ ਖੁਰਦਬੀਨ ਨਾਲ ਹੀ ਦੇਖਿਆ ਜਾ ਸਕਦਾ ਹੈ। ਚਿੱਤਰ ਦੇ ਸਾਹਮਣੇ ਖਸਖਸ ਦਾ ਸਾਧਾਰਨ ਬੀਜ ਇਕ ਵਿਸ਼ਾਲ ਕਮਰੇ ਵਰਗਾ ਲਗਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Registered No. NW/JL—253 MONTHLY WARIAM JANUARY 1988
Registered with the registerar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ
Monthly WARIAM, Ladowali Road, Jalandhar—144001.